ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਤਾਬਦੀ ਦੇ ਸਬੰਧ ਵਿਚ ਦਿਲੀ ਵਿਚ ਹੋਈ ਗੋਸ਼ਟੀ ਸਮੇਂ ਭਾਰਤ ਦੇ ਵਰਤਮਾਨ ਰਾਸ਼ਟਰਪਤੀ (ਉਦੋਂ ਉਪ ਰਾਸ਼ਟਰਪਤੀ) ਡਾ. ਸ਼ੰਕਰ ਦਿਆਲ ਸ਼ਰਮਾ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸ਼ਤਾਬਦੀ ਕਮੇਟੀ ਦੇ ਪਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ.।




ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਔਰੰਗਾਬਾਦ (੧੯੯੪) ਵਿਚ ਨੌਜਵਾਨ ਨਾਮਧਾਰੀ ਕਲਾਕਾਰ : ਸੁਖਦੇਵ ਸਿੰਘ ਤਬਲਾ ਵਾਦਕ, ਸੁਖਦੇਵ ਸਿੰਘ (ਸੁਰਮੰਡਲ) ਮੋਹਣ ਸਿੰਘ ਅਤੇ ਸੁਰਜੀਤ ਸਿੰਘ ਸਾਰੰਗੀ ਵਾਦਕ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ
ਵਲੋਂ

# 'ਅਸ਼ੀਰਵਾਦ'



ਪੰਜਾਬੀ ਭਾਸ਼ਾ ਦਾ ਮਾਸਿਕ ਪੱਤਰ "ਵਰਿਆਮ" ਬੀਤੇ ਸਮੇਂ ਤੋਂ ਨਾਮਧਾਰੀ ਸਮਾਜ ਅਤੇ ਸਾਹਿਤ ਦੀ ਵੱਡਮੁਲੀ ਸੇਵਾ ਕਰਦਾ ਆ ਰਿਹਾ ਹੈ । ਹੁਣ ਪਤਾ ਲੱਗਾ ਹੈ ਕਿ 'ਵਰਿਆਮ' ਸਰਬ ਹਿੰਦ ਨਾਮਧਾਰੀ ਨੌਜੁਆਨਾਂ ਦੇ ਉੱਨਤੀਵੇਂ ਅਤੇ ਬੀਬੀਆਂ ਦੇ ਤੇਰਵੇਂ ਵਾਰਸ਼ਿਕ ਵਿਦਿਅਕ ਸੰਮੇਲਨ, ਜੋ ਕਿ ਚੰਡੀਗੜ੍ਹ ਹੋ ਰਿਹਾ ਹੈ, ਦੇ ਸ਼ੁਭ ਅਵਸਰ ਤੇ ਵਿਸ਼ੇਸ਼ ਅੰਕ ਕੱਢ ਰਿਹਾ ਹੈ, ਬੜੀ ਖੁਸ਼ੀ ਹੈ ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਹੁਕਮ ਕਰਿਆ ਕਰਦੇ ਸਨ ਕਿ ਨੌਜੁਆਨ ਕੌਮ ਦਾ ਸਰਮਾਇਆ ਹੁੰਦੇ ਹਨ। ਆਉਣ ਵਾਲੇ ਸਮੇਂ ਦੀ ਵਾਗਡੋਰ ਨੌਜੁਆਨਾਂ ਨੇ ਸੰਭਾਲਣੀ ਹੁੰਦੀ ਹੈ। ਸੋ ਸਤਿਗੁਰੂ ਜੀ ਦੀ ਇਛਾ ਅਨੁਸਾਰ ਹੀ ਨਾਮਧਾਰੀ ਨੌਜੁਆਨਾਂ ਨੂੰ ਕਲਿਜੁਗ ਦੇ ਦੁਰ-ਪ੍ਰਭਾਵਾਂ ਤੋਂ, ਪੱਛਮੀ ਸਭਿਅਤਾ ਦੇ ਅਸਰ ਤੋਂ ਬਚਾਉਣ ਲਈ ਅਤੇ ਗੌਰਵਮਈ ਭਾਰਤੀ ਸੰਸਕ੍ਰਿਤੀ ਦੇ ਧਾਰਨੀ ਬਨਣ ਲਈ ਤੀਹ ਕੁ ਵਰ੍ਹੇ ਪਹਿਲਾਂ ਨੌਜੁਆਨਾਂ ਦਾ ਵਿਦਿਅਕ ਸੰਮੇਲਨ ਸ਼ੁਰੂ ਕੀਤਾ ਸੀ।

ਸੰਮੇਲਨ ਸ਼ੁਰੂ ਕਰਨ ਤੋਂ ਹੁਣ ਤਕ ਸਤਿਗੁਰਾਂ ਦੀ ਕਿਰਪਾ ਨਾਲ ਸਾਡੇ ਨੌਜੁਆਨਾਂ ਨੇ ਸਿੱਖੀ ਮਰਿਯਾਦਾ, ਸਿੱਖੀ ਪਹਿਰਾਵੇ 'ਚ ਰਹਿੰਦਿਆਂ, ਗੁਰਬਾਣੀ ਦੇ ਅਨੁਕੂਲ ਜੀਵਨ ਬਿਤਾਉਂਦਿਆਂ ਸਮਾਜ ਦੇ ਹਰ ਚੰਗੇ ਖੇਤਰ ਵਿਚ ਵਿਸ਼ੇਸ਼ ਪ੍ਰਾਪਤੀਆਂ ਕੀਤੀਆਂ ਹਨ। ਜਿਵੇਂ ਖੇਡਾਂ, ਸੰਗੀਤ, ਸਾਹਿਤ, ਖੇਤੀ, ਬਾਗਬਾਨੀ, ਡਾਕਟਰੀ, ਇੰਜਨੀਅਰਿੰਗ ਤੇ ਹੋਰ ਖੇਤਰਾਂ ਵਿਚ ਵੀ ਨਿਵੇਕਲਾ ਸਥਾਨ ਬਣਾ ਲਿਆ ਹੈ। ਇਸ ਗੱਲ ਦਾ ਵੀ ਮਾਣ ਹੈ ਕਿ ਕੀਰਤਨ ਦੀਆਂ ਪੁਰਾਤਨ ਰੀਤਾਂ ਜੋ ਗੁਰੂ ਘਰ ਵਿਚ, ਗੁਰੂ ਰਾਮਦਾਸ ਜੀ ਵੇਲੇ ਤੋਂ ਪ੍ਰਚਲਤ ਸਨ, ਨਾਮਧਾਰੀ ਸਮਾਜ 'ਚ ਸੰਭਾਲੀਆਂ ਹੋਈਆਂ ਹਨ ਤੇ ਸੁਣੀਆਂ ਜਾ ਸਕਦੀਆਂ ਹਨ। ਵਿਦੇਸ਼ਾਂ 'ਚ (ਇੰਗਲੈਂਡ, ਅਮਰੀਕਾ, ਅਫਰੀਕਾ, ਕੈਨੇਡਾ, ਥਾਈਲੈਂਡ ਆਦਿ) ਰਹਿੰਦੇ ਨਾਮਧਾਰੀ ਨੌਜਆਨ ਗੁਰਸਿੱਖੀ ਰਹਿਤ ਮਰਿਯਾਦਾ 'ਚ ਪੂਰੇ ਰਹਿੰਦਿਆਂ, ਹੱਥੀਂ ਕਿਰਤ ਕਰਦਿਆਂ, ਗੁਰਮੱਤ ਰੀਤਾਂ ਅਨੁਸਾਰ ਬਿਨਾਂ ਕਿਸੇ ਲਾਲਚ ਤੋਂ ਕੀਰਤਨ ਕਰਦੇ ਹਨ।

ਜੇ ਅਸੀਂ ਗੁਰੂ ਗੋਬਿੰਦ ਸਿੰਘ, ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਂ ਤੇ ਚਲਦਿਆਂ, ਆਪਣੇ ਹੱਕ ਦਾ ਦਾਨ ਅਤੇ ਦੂਸਰੇ ਦੇ ਹੱਕ ਦੀ ਰਾਖੀ ਕਰੀਏ ਤਾਂ ਸਾਰੇ ਹੀ ਝਗੜੇ ਮੁੱਕ ਸਕਦੇ ਹਨ। ਕਲਿਜੁਗ ਦੇ ਭਿਆਨਕ ਪ੍ਰਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਈਰਖਾ, ਦਵੈਸ਼ ਆਦਿ ਤੋਂ ਬਚਣ ਲਈ ਸਾਨੂੰ ਗੁਰੂ ਸਾਹਿਬ ਨੇ 'ਕਲਿ ਕੇਵਲ ਨਾਮੁ ਆਧਾਰ' ਹੀ ਦੱਸਿਆ ਹੈ।

ਸੋ ਹਰ ਨਾਮਧਾਰੀ ਰੋਜ਼ਾਨਾ ਇੱਕ ਇੱਕ ਘੰਟਾ ਨਾਮ ਸਿਮਰਨ ਜੀਅ ਪ੍ਰਤੀ ਅਤੇ ਇੱਕ-ਇੱਕ ਪਾਠ ਆਦਿ ਸ੍ਰੀ ਗ੍ਰੰਥ ਸਾਹਿਬ ਜਾਂ ਦਸਮ ਸ੍ਰੀ ਗ੍ਰੰਥ ਸਾਹਿਬ ਦਾ, ਪ੍ਰਵਾਰ ਪ੍ਰਤੀ ਮਹੀਨੇ ਦਾ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿੱਤ ਅਤੇ ਸਰਬਤ ਦੇ ਭਲੇ ਲਈ ਜ਼ਰੂਰ ਕਰੇ।

੪ ਹਾੜ ੨੦੫੧ | ਸ੍ਰੀ ਭੈਣੀ ਸਾਹਿਬ



ਵਰਿਆਮ ਦਾ ਇਹ ਅੰਕ
ਸ੍ਰੀ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਜੀ
ਦੀ ਸੇਵਾ ਵਿਚ ਸਾਦਰ ਭੇਟ ਹੈ, ਜਿਨ੍ਹਾਂ ਨੇ 'ਵਰਿਆਮ' ਨੂੰ
ਅਤੇ ਨਾਮਧਾਰੀ ਵਿਦਿਅਕ ਜਥੇ ਨੂੰ ਇਸ ਯੋਗ ਕੀਤਾ ਹੈ ।

ਜਗਦੀਸ਼ ਸਿੰਘ
ਸੰਪਾਦਕ ਵਰਿਆਮ

ਮਾਸਕ ਵਰਿਆਮ ਵਾਸਤੇ

## ਸ਼ੁਭ ਇੱਛਾਵਾਂ



# ਬਲਵਿੰਦਰ ਸਿੰਘ ਨਾਮਧਾਰੀ

# Balwinder Singh Namdhari

Specialists in :

**MERCEDES & IMPORTED**

**CAR REPAIRS**

**G. T. Road, CHACHOKI (Phagwara)**

Phone No. 60080

ਮਾਸਕ ਵਰਿਆਮ ਵਾਸਤੇ ਸ਼ੁਭ-ਇੱਛਾਵਾਂ

*With best compliments from* ਸ਼ੁਭ ਕਾਮਨਾਵਾਂ

# Seth Gajinder Singh Narula

ਸੇਠ ਗਜਿੰਦਰ ਸਿੰਘ ਨਰੂਲਾ

ਸੇਠ ਜਗਦੀਸ਼ ਸਿੰਘ ਨਰੂਲਾ

# Seth Jagdish Singh Narula

ਬੈਂਕਾਕ

**PR Union INN**
**296/1-9 Issaraphap 10**
**Klongsan, Bangkok 10600**
**Thailand**

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ ।

## ਨਾਮਧਾਰੀ ਏਜੰਸੀਜ਼

੨/੨੦੬੮, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

**Manufacturers & Suppliers of :**

**TUKRIDAR PRINTED SHAMIANAS & KANATS**
**FOR ALL KINDS, IN ATTRACTIVE AND GUARANTEED FAST COLOURS**
**WOODEN & STEEL FURNITURE**
**& PADESTALFAN ETC.**

**Phones : Office : 252841**
**" : 2510[illegible]4**
**Resi. : 684 44**

**PLEASE CONTACT**

# Namdhari Agencies

2/2068 CHAH ANDARA (Behind Jubilee Cinema)
CHANDNI CHOWK, DELHI-110006.

# ਵਰਿਆਮ

ਜੂਨ ਮਈ-੧੯੯੪ ਜਿਲਦ-੧੯ ਅੰਕ—੭-੮

## ਤਤਕਰਾ



## ਵਰਿਆਮ ਦੇ ਦਰ

| | |
|---|---|
| ਇਕ ਵਿਸ਼ੇਸ਼ ਅੰਕ ਦੀ ਦਰ | ੨੦ ੦੦ ਰੁਪਏ |
| ਇਕ ਪ੍ਰਤੀ | ੫.੦੦ ,, |
| ਸਾਲਾਨਾ ਚੰਦਾ | ੫੦.੦੦ ,, |
| ਤਿੰਨ ਸਾਲ ਵਾਸਤੇ | ੧੨੦.੦੦ ,, |
| ਚਾਰ ਸਾਲ ਵਾਸਤੇ | ੧੭੦.੦੦ ,, |
| ਪੰਜ ਸਾਲ ਵਾਸਤੇ | ੨੦੦.੦੦ ,, |
| ਉਮਰ ਭਰ ਵਾਸਤੇ | ੫੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੫੦੦.੦੦ |

### ਵਰਿਆਮ ਸਕਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩-੨-੭੭ ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

☐ ਵਰਿਆਮ ਵਾਸਤੇ ਭੇਜੇ ਜਾਣ ਵਾਲੇ ਚੈਕ-ਡਰਾਫਟ-ਮਨੀਆਰਡਰ ਉਤੇ Monthly Wariam ਹੀ ਲਿਖਿਆ ਜਾਵੇ।

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।

ਫੋਨ 222543—ਨਿਵਾਸ 56289

ਸੰਪਾਦਕ ਦੀ ਕਲਮ ਤੋਂ

# ਨਾਮਧਾਰੀ ਵਿਦਿਅਕ ਜੱਥਾ ਤਿੰਨ ਦਹਾਕਿਆਂ ਦਾ ਸਫਰ

ਨਾਮਧਾਰੀ ਵਿਦਿਅਕ ਜਥੇ ਬਾਰੇ ਵਿਸ਼ੇਸ਼ ਅੰਕ ਵਰਿਆਮ ਵਲੋਂ ਪ੍ਰਕਾਸ਼ਤ ਕਰਦਿਆਂ ਸਾਡੇ ਮਨ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਨੰਤ ਕ੍ਰਿਪਾ ਦਾ ਡੂੰਘਾ ਅਹਿਸਾਸ ਹੈ। ਇਹ ਆਪ ਜੀ ਦੀ ਹੀ ਬਖਿਸ਼ਸ਼ ਹੈ ਕਿ ਤਿੰਨ ਦਹਾਕੇ ਪਹਿਲਾਂ ਉਹਨਾਂ ਨੇ ਨਾਮਧਾਰੀ ਯੁਵਕਾਂ ਨੂੰ ਇਕ ਮਾਰਗ ਦਿਤਾ ਜਿਸ ਉਤੇ ਉਹ ਘੱਟ ਜਾਂ ਵਧ ਰਫਤਾਰ ਨਾਲ ਚਲੇ ਹਨ। ਕਿਸੇ ਸਚੇ ਸੁਚੇ ਆਗੂ ਜਾ ਪੂਰਨ ਗੁਰੂ ਦਾ ਇਹ ਹੀ ਕਰਤਵ ਹੁੰਦਾ ਹੈ ਕਿ ਉਸ ਸਮੇਂ ਦੇ ਹਾਣ ਦਾ ਮਾਰਗ ਦਰਸ਼ਨ ਦੇਵੇ।

ਨਿਰਸੰਦੇਹ ਨੌਜਵਾਨ ਕਿਸੇ ਵੀ ਕੌਮ ਜਾਂ ਦੇਸ਼ ਦੀ ਰੀੜ੍ਹ ਦੀ ਹੱਡੀ ਹੁੰਦੇ ਹਨ। ਇਹਨਾਂ ਵਿਚ ਸਭ ਕੁਝ ਕਰ ਗੁਜ਼ਰਨ ਦੀ ਸ਼ਕਤੀ ਤਾਂ ਹੁੰਦੀ ਹੈ ਪਰ ਤਦ ਹੀ ਜੇ ਇਹਨਾਂ ਨੂੰ ਸਹੀ ਦਿਸ਼ਾ ਨਿਰਦੇਸ਼ਨ ਮਿਲੇ ਅਤੇ ਨਿਰਦੇਸ਼ ਦੇਣ ਵਾਲੇ ਪ੍ਰਤੀ ਉਹਨਾਂ ਦੇ ਮਨਾਂ 'ਚ ਪੂਰਨ ਆਸਥਾ ਹੋਵੇ। ਇਤਿਹਾਸ ਦੀ ਧਾਰਾ ਦੇ ਰੁਖ ਨੌਜਵਾਨਾਂ ਨੇ ਹੀ ਪਲਟੇ ਹਨ। ਨਾਮਧਾਰੀ ਇਤਿਹਾਸ ਦੇ ਸੰਘਰਸ਼ ਮਈ ਦਿਨਾਂ ਤੇ ਨਜ਼ਰ ਮਾਰੋ ਹਰ ਥਾਂ ਨੌਜਵਾਨ ਦਿਸਣਗੇ। ਸੂਬੇ ਸ਼ਹੀਦ ਜਥੇਦਾਰ ਸੰਤ ਮਹੰਤ ਵਡੀ ਗਿਣਤੀ ਵਿਚ ਨੌਜਵਾਨ ਸਨ।

ਆਜ਼ਾਦੀ ਦੇ ਘੋਲ ਵਿਚੋਂ ਨਾਮਧਾਰੀ ਲਹੂ ਲੁਹਾਣ ਪਰ ਸੁਰਖਰੂ ਹੋ ਕੇ ਨਿਕਲੇ। ਉਤਰ ਆਜ਼ਾਦੀ ਕਾਲ ਵਿਚ ਦੌੜ ਕੁਰਸੀਆਂ ਦੀ, ਪੈਸੇ ਦੀ, ਰਿਜ਼ਰਵੇਸ਼ਨ ਅਤੇ ਤਾਮਰ ਪਤਰਾਂ ਦੀ ਸੀ।

ਨਾਮਧਾਰੀਆਂ ਦਾ ਸਵੈਮਾਨ ਅਤੇ ਕੁਰਬਾਨੀ ਦਾ ਡੂੰਘਾ ਜਜ਼ਬਾ ਇਸ ਦੌੜ ਵਿਚੋਂ ਇਹਨਾਂ ਨੂੰ ਖਾਰਜ ਕਰਦਾ ਸੀ।

ਅਗੋਂ ਸਿਖਿਆ ਅਤੇ ਗਿਆਨ ਦਾ ਵਿਸਫੋਟ ਹੋਇਆ ਸੀ। ਪਹਿਲੀ ਪੀੜ੍ਹੀ ਅਤੇ ਨੌਜਵਾਨ ਵਰਗ ਦੀ ਸੋਚ ਦੇ ਵਡੇ ਫਰਕ ਦੇ ਸਿਟੇ ਤਾਂ ਸਾਰੇ ਦੇਸ਼ ਨੂੰ ਭੁਗਤਣੇ ਪਏ ਹਨ। ਇਸ ਮੌਕੇ ਤੇ ਸਤਿਗੁਰੂ ਜਗਜੀਤ ਸਿੰਘ ਦੋਹਾਂ ਪੀੜ੍ਹੀਆਂ ਵਿਚ ਕੜੀ ਬਣੇ। ਆਪਣੀ ਗਦੀ ਨਸ਼ੀਨੀ ਤੋਂ ਸ਼ੁਰੂ ਦੇ ਸਾਲ ਹੀ ਉਹਨਾਂ ਜੁਆਨਾਂ ਨੂੰ ਸੰਗਠਤ ਕਰਨ ਵਾਸਤੇ ਲਾਏ ਅਤੇ ੬ ਸਾਲ ਵਿਚ ਹੀ ਉਹਨਾਂ ਨਾਮਧਾਰੀ ਵਿਦਿਅਕ ਜਥੇ ਦੇ ਨਾਮ ਦੀ ਜਥੇਬੰਦੀ ਸਥਾਪਤ ਕਰਵਾ ਦਿਤੀ। ਪੜ੍ਹੇ ਲਿਖੇ ਨੌਜਵਾਨ ਨਾਮਧਾਰੀਆਂ ਦੀ ਜਥੇਬੰਦੀ।

ਪਿਛਲੇ ਤੀਹ ਸਾਲਾਂ ਵਿਚ ਇਸ ਜੱਥੇ ਨੇ ਸਾਲਾਨਾ ਸਮਾਗਮ ਅਤੇ ਹੋਰ ਪ੍ਰੋਗਰਾਮ ਕਰ ਕਰਕੇ ਸਤਿਗੁਰੂ ਜੀ ਦੀ ਮਨਸ਼ਾ ਤੇ ਫੁਲ ਚੜ੍ਹਾਉਣ ਦੇ ਜਤਨ ਕੀਤੇ ਹਨ। ਚਾਹੇ ਵੱਡੇ ਵੱਡੇ ਸੰਗੀਤ ਸੰਮੇਲਨ ਹੋਏ, ਚਾਹੇ ਵਿਦਿਅਕ ਅਦਾਰੇ ਖੁਲ੍ਹੇ ਜਾਂ ਸ਼ਤਾਬਦੀਆਂ ਮਨਾਈਆਂ ਗਈਆਂ, ਸਮਾਜਕ ਕੁਰੀਤੀਆਂ ਦੀ ਰੋਕ ਥਾਮ ਦੀ ਮੁਹਿੰਮ ਹੋਵੇ ਜਾਂ ਹੋਰ ਸੇਵਾ ਕਾਰਜ, ਇਹ ਸੇਵਕ ਕਿਤੇ ਨਾ ਕਿਤੇ ਇਹਨਾਂ ਕਾਰਜਾਂ ਦੀ ਤਹਿ ਵਿਚ ਜ਼ਰੂਰ ਹੁੰਦੇ ਹਨ।

ਇਸ ਸਮੇਂ ਵਿਚ ਹੀ ਨਾਮਧਾਰੀ ਸਮਾਜ ਵਿਚ ਇਕ ਹੋਰ ਇਨਕਲਾਬੀ ਗੱਲ ਹੋਈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਬੀਬੀਆਂ ਨੂੰ ਉਤਸ਼ਾਹਤ ਕਰਕੇ ਉਹਨਾਂ ਨੂੰ ਸਮਾਜ ਵਿਚ ਪ੍ਰਮੁਖ ਭੂਮਿਕਾ ਨਿਭਾਉਣ ਦਾ ਅਵਸਰ ਦਿਤਾ ਹੈ। ਉਹਨਾਂ ਦੀ ਵੀ ਬਾਕ ਇਦਾ ਜਥੇਬੰਦੀ ਬਣਾ ਕੇ ਉਹਨਾਂ ਵਿਚੋਂ ਵੀ ਸੂਬੇ ਸਥਾਪਤ ਕਰਕੇ ਮਾਣ ਵਧਾਇਆ ਹੈ। ਪਿਛਲੇ ਕੁਝ ਸੰਮੇਲਨਾਂ ਵਿਚ ਜਿਸ ਉਤਸ਼ਾਹ ਅਤੇ ਜੋਸ਼ ਨਾਲ ਬੀਬੀਆਂ ਨੇ ਆਪਣੇ ਸਮਾਗਮ ਕੀਤੇ ਹਨ ਅਤੇ ਕਲਾ ਸਾਹਿਤ ਅਤੇ ਦੂਜੇ ਖੇਤਰਾਂ 'ਚ ਅਗੇ ਵਧੀਆਂ ਹਨ ਉਸ ਨੇ ਸਤਿਗੁਰੂ ਜੀ ਦੇ ਇਸ ਕਦਮ ਦੀ ਭਰਪੂਰ ਪ੍ਰੋੜਤਾ ਕਰ ਦਿਤੀ ਹੈ।

ਨਾਮਧਾਰੀ ਵਿਦਿਅਕ ਜਥੇ ਦੀਆਂ ਸਰਗਰਮੀਆਂ ਦਾ ਪ੍ਰਭਾਵ ਕੁਝ ਦਿਸਦਾ ਹੈ ਅਤੇ ਜ਼ਿਕਰ ਯੋਗ ਹੈ ਕੁਝ ਅਣ-ਦਿਸਦਾ ਵੀ ਹੈ। ਅਨੇਕਾਂ ਲੋਕਾਂ ਦੇ ਜੀਵਨ ਵਿਚ ਪਲਟਾ ਇਸ ਸੰਸਥਾ ਰਾਹੀਂ ਆਇਆ ਹੈ। ਇਕ ਮਸਾਲ ਜੰਮੂ ਵਾਲੇ ਸ. ਅਮਰੀਕ ਸਿੰਘ ਦੀ ਹੈ ਜਿਦੇ, ਤਰਾਸ਼ੇ ਹੋਏ ਪੱਥਰ ਦੇ ਓਮ ਤੇ ਇਕ ਓਂਕਾਰ ਭਾਰਤ ਵਿਚ ਹਰ ਨੁਮਾਇਸ਼ 'ਚੋਂ ਇਨਾਮ ਲੈਂਦੇ ਹਨ।

ਸਾਡੀ ਪਿਛਲੀ ਔਰੰਗਾਬਾਦ ਫੇਰੀ ਸਮੇਂ ਇਕ ਨਵਾਂ ਨੌਜਵਾਨ ਸੰਗੀਤਕਾਰ ਆਪਣੇ ਬੰਸਰੀ ਵਾਦਨ ਨਾਲ ਸਭ ਨੂੰ ਮੋਹ ਰਿਹਾ ਸੀ। ਪੁਛਣ ਤੇ ਪਤਾ ਲਗਾ ਕਿ ਉਹ ਉਸ

ਮਾਸਟਰ ਮੱਖਣ ਸਿੰਘ ਦਾ ਲੜਕਾ ਹੈ ਜੋ ਕਦੇ ਵਿਦਿਅਕ ਜਥੇ ਦੇ ਸਮਾਗਮਾਂ ਵਿਚ ਭਾਸ਼ਨ ਅਤੇ ਲਿਖਤੀ ਮੁਕਾਬਲਿਆਂ 'ਚੋਂ ਇਨਾਮ ਲੈਂਦਾ ਸੀ।

ਨਾਮਧਾਰੀਆਂ ਵਿਚ ਹਾਕੀ ਦੀ ਟੀਮ ਵੀ ਸ਼ੁਰੂ ਵਿਚ ਨਾਮਧਾਰੀ ਵਿਦਿਅਕ ਜਥੇ ਦੇ ਨਾਮ ਨਾਲ ਸ਼ੁਰੂ ਹੋਈ ਸੀ। ਸੰਸਾਰ ਕੱਪ ਜਿੱਤਣ ਵਾਲੀ ਭਾਰਤੀ ਹਾਕੀ ਟੀਮ ਤੇ ਮਸ਼ਹੂਰ ਕੋਚ ਸ. (ਬਾਬਾ) ਗੁਰਚਰਨ ਸਿੰਘ ਬੋਧੀ (ਸਵ:) ਜੀ ਦਾ ਇਹ ਕਥਨ ਹੈ—

"ਜਿਵੇਂ ਨਾਮਧਾਰੀ ਸੰਪਰਦਾਇ ਨੇ ਆਪਣੇ ਬੱਚਿਆਂ ਅੰਦਰਲੀ ਖੇਡ ਪ੍ਰਤਿਭਾ ਨੂੰ ਲੱਭਿਆ ਅਤੇ ਵਿਕਸਤ ਕੀਤਾ ਹੈ ਉਸੇ ਤਰ੍ਹਾਂ ਹੀ ਜੇ ਭਾਰਤ ਦੀਆਂ ਵਖ ਵਖ ਖੇਡ ਸੰਸਥਾਵਾਂ, ਵਿਭਾਗ ਤੇ ਰਾਜ ਸਰਕਾਰਾਂ ਇਸ ਨੂੰ ਆਪਣੇ ਤਰਜ਼-ਅਮਲ ਵਿਚ ਲਿਆਉਣ ਤਾਂ ਕੋਈ ਕਾਰਨ ਨਹੀਂ ਕਿ ਅਸੀਂ ਖੇਡ ਜਗਤ ਵਿਚ ਬਾਕੀ ਦੇਸ਼ਾਂ ਨਾਲੋਂ ਪਿਛੇ ਰਹਿ ਜਾਈਏ।"

ਅਜ ਵਿਦਿਆ ਦੇ ਜ਼ਮਾਨੇ ਵਿਚ ਡਾਕਟਰ ਵਕੀਲ ਤੇ ਇੰਜੀਨੀਅਰ ਬਣ ਜਾਣਾ ਤਾਂ ਐਨ ਸੰਭਵ ਹੀ ਹੈ, ਪਰ ਸਭ ਕੁਝ ਬਣਕੇ ਆਪਣੇ ਕੇਂਦਰ ਨਾਲ ਜੁੜੇ ਰਹਿਣਾ ਮੁਸ਼ਕਲ ਹੁੰਦਾ ਹੈ। ਨਾ ਜੁੜਨਾ ਉਂਜ ਵਿਨਾਸ਼ਕਾਰੀ ਹੁੰਦਾ ਹੈ। ਅਜਿਹੇ ਮੌਕਿਆਂ ਤੇ ਨਾਮਧਾਰੀ ਵਿਦਿਅਕ ਜਥੇ ਦੀ ਸਾਰਥਕਤਾ ਸਿਧ ਹੋਈ ਹੈ।

ਨਾਮਧਾਰੀ ਵਿਦਿਅਕ ਜਥੇ ਵਰਗੀ ਉਚੀ ਸੁਚੀ ਸੰਸਥਾ ਵਾਸਤੇ ਕਾਰਜ ਕਰਤਿਆਂ ਦਾ ਬਹੁਤ ਉਚਾ ਕਿਰਦਾਰ ਲੋੜੀਂਦਾ ਹੁੰਦਾ ਹੈ। ਉਹਨਾਂ ਤੇ ਕੋਈ ਉਂਗਲ ਨਾ ਰਖ ਸਕੇ। ਇਹ ਬਹੁਤ ਹੀ ਤਸੱਲੀ ਅਤੇ ਖੁਸ਼ੀ ਵਾਲੀ ਗੱਲ ਹੈ ਕਿ ਨਾਮਧਾਰੀ ਜਥੇ ਨੂੰ ਸਤਿਗੁਰਾਂ ਦੀ ਕ੍ਰਿਪਾ ਨਾਲ ਬਹੁਤ ਉਚੇ ਆਚਰਣ ਵਾਲੇ ਅਤੇ ਉਤਸ਼ਾਹ ਵਾਲੇ ਵਰਕਰ ਮਿਲੇ ਹਨ।

ਸਾਹਿਤਕ ਖੇਤਰ ਵਿਚ ਨਾਮਧਾਰੀ ਸਮਾਜ ਵਲੋਂ ਨਿਭਾਈ ਭੂਮਿਕਾ ਵੀ ਫ਼ਖ਼ਰ ਯੋਗ ਹੈ। 'ਵਰਿਆਮ' ਦੀ ਹੋਂਦ ਵੀ ਇਸੇ ਗੱਲ ਵਿਚ ਆਉਂਦੀ ਹੈ ਤੇ ਸੰਸਾਰ ਪੱਧਰ ਦੀਆਂ ਪੰਜਾਬੀ ਕਾਨਫਰੰਸਾਂ ਦੀ ਮੇਜ਼ਬਾਨੀ ਵੀ। ਪਰ ਵਿਦਿਅਕ ਜਥੇ ਦਾ ਧਿਆਨ ਇਕ ਗੱਲ ਵਲ ਜ਼ਰੂਰ ਦੁਆਉਣਾ ਚਾਹੁੰਦੇ ਹਾਂ ਕਿ ਆਪਣੇ ਮਿਥੇ ਪ੍ਰੋਗਰਾਮ ਅਨੁਸਾਰ ਥਾਂ ਥਾਂ ਲਾਇਬ੍ਰੇਰੀਆਂ ਸਥਾਪਤ ਕਰਨ ਵਾਲਾ ਕਾਰਜ ਅਜੇ ਬਹੁਤ ਅਧੂਰਾ ਹੈ। ਸੂਚਨਾ ਦੇ ਅਦਾਨ-ਪ੍ਰਦਾਨ ਨੂੰ ਵੀ ਹੋਰ ਤੇਜ਼ ਕਰਨਾ ਲੋੜੀਂਦਾ ਹੈ।

ਇਸ ਅੰਕ ਦਾ ਵਿਚਾਰ ਜਲਦੀ ਬਣਿਆ ਅਤੇ ਤਿਆਰ ਵੀ ਕਾਹਲੀ ਵਿਚ ਹੋਇਆ ਹੈ। ਹੋਰ ਵੀ ਮਜਬੂਰੀਆਂ ਸਨ। ਇਹ ਆਪਣੀ ਗਲ ਪੂਰੇ ਵਿਸਥਾਰ ਵਿਚ ਸ਼ਾਇਦ ਨਾ ਕਰ ਸਕਿਆ ਹੋਵੇ। ਕੁਝ ਗਲਾਂ ਦਾ ਦੁਹਰਾਓ ਵੀ ਹੋਇਆ ਹੋਵੇਗਾ। ਕੁਝ ਪ੍ਰਮੁਖ ਵਿਅਕਤੀਆਂ (ਮਿਸਾਲ ਵਜੋਂ ਯੂ. ਕੇ. ਵਾਲੇ ਸ. ਅਜੀਤ ਸਿੰਘ ਅਤੇ ਬੀਬੀ ਚਰਨਜੀ ਕੌਰ) ਦੇ ਨਾਮ ਤਕ ਵੀ ਨਹੀਂ ਆਏ। ਸੰਤ ਤਰਨ ਸਿੰਘ ਵਹਿਮੀ ਜੀ ਵਲੋਂ ਮੁਢਲੇ ਸਮੇਂ ਵਿਚ ਜਥੇ ਨੂੰ ਦਿਤੇ ਸਹਿਯੋਗ ਦਾ ਜ਼ਿਕਰ ਵੀ ਇਥੇ ਹੀ ਕਰਦੇ ਹਾਂ। ਛਪਾਈ ਦਾ ਸੰਕਟ ਵੀ ਆਇਆ ਤੇ ਜਥਿਆਂ ਵਲੋਂ ਰਿਪੋਰਟਾਂ ਤੇ ਤਸਵੀਰਾਂ ਭੇਜਣ ਵਿਚ ਵੀ ਘੌਲ ਹੋਈ ਹੈ। ਗਰਮੀ ਦਾ ਪ੍ਰਕੋਪ ਵੀ ਸੀ। ਇਸ ਵਾਸਤੇ ਸਾਡੀ ਬੇਨਤੀ ਹੈ ਕਿ ਪਾਠਕ ਸਾਡੀਆਂ ਤਰੁਟੀਆਂ ਨੂੰ ਨਜ਼ਰਅੰਦਾਜ਼ ਹੀ ਕਰਨ। ਇਸ ਅੰਕ ਲਈ ਇਸ਼ਤਿਹਾਰ ਦੇਣ ਵਾਲੇ ਸਜਨ, ਇਸ਼ਤਿਹਾਰਾਂ ਲਈ ਉਦਮ ਕਰਣ ਵਾਲੇ ਧੰਨਵਾਦ ਦੇ ਪਾਤਰ ਹਨ। ਬੀਬੀ ਸਿਮਰਜੀਤ ਕੌਰ ਸਤਿਗੁਰੂ ਜੀ ਨਾਲ ਅਫਰੀਕਾ ਦੇ ਦੌਰੇ ਤੇ ਗਏ ਜਦ ਵਾਪਸ ਆਏ ਤਾਂ ਬਹੁਤ ਥੋੜੇ ਦਿਨ ਸਨ ਉਹਨਾਂ ਦੀ ਗੈਰ ਹਾਜ਼ਰੀ ਤਾਂ ਬਹੁਤ ਰੜਕੀ ਪਰ ਉਹਨਾਂ ਆਣ ਕੇ ਵੀ ਉਦਮ ਕੀਤਾ ਹੈ। ਸ. ਪਵਿਤਰ ਸਿੰਘ, ਗੁਰਬਚਨ ਸਿੰਘ ਚੰਡੀਗੜ, ਦਲੀਪ ਸਿੰਘ ਪ੍ਰਧਾਨ, ਸਕੱਤਰ ਸ. ਅਜੀਤ ਸਿੰਘ ਜੀ ਦਾ ਵਡਮੁਲਾ ਉਦਮ ਅਤੇ ਸਹਿਯੋਗ ਇਸ ਅੰਕ ਦੇ ਛਪਣ ਵਿਚ ਸਹਾਈ ਹੋਏ ਹਨ।

ਅਸੀਂ ਇਹ ਅੰਕ ਬੇਅੰਤ ਸ਼ਕਤੀਆਂ ਦੇ ਸੁਆਮੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਸਾਦਰ ਭੇਟ ਕਰਦੇ ਹਾਂ।

**—ਜਗਦੀਸ਼ ਸਿੰਘ**

ਆਦਮੀ ਬੇੜੀ ਦੇ ਮਲਾਹ ਦੀ ਤਰ੍ਹਾਂ ਹੈ। ਜੁਆਨੀ ਵਿਚ ਜਦੋਂ ਦਰਿਆ ਵਿਚ ਹੜ੍ਹ ਆਇਆ ਹੁੰਦਾ ਹੈ ਉਹ ਬੇੜੀ ਨੂੰ ਸਿੱਧਾ ਅਗੇ ਲਿਜਾ ਸਕਦਾ ਹੈ। ਹਰ ਥਾਂ ਰਾਹ ਹੁੰਦਾ ਹੈ।

*—ਗੋਰਕੀ*

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਈ-੨੧, ਛੱਕਲ ਪੱਆਇੰਟ
ਲੁਧਿਆਣਾ-੧੩੧੦੧੦

# ਸੰਦੇਸ਼



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਪਨਿਆਂ ਨੂੰ ਪ੍ਰਫੁਲਤ ਹੋਇਆ ਵੇਖ ਅਜ ਮੈਨੂੰ ਬਹੁਤ ਪ੍ਰਸੰਨਤਾ ਹੋ ਰਹੀ ਹੈ ਅਤੇ ਇਹ ਦਸਦਿਆਂ ਖੁਸ਼ੀ ਮਹਿਸੂਸ ਕਰ ਰਿਹਾ ਹਾਂ ਕਿ ਜੇ ਅਜ ਦਾ ਨੌਜਵਾਨ ਪ੍ਰੋਫੈਸਰ, ਵਕੀਲ, ਡਾਕਟਰ, ਇੰਜੀਨੀਅਰ, ਮੈਂਬਰ ਆਫ ਪਾਰਲੀਮੈਂਟ, ਐਮ. ਐਲ. ਏ. ਜਾਂ ਜਰਨਲਿਸਟ ਬਣ ਗਿਆ ਹੈ ਤਾਂ ਇਹ ਦੇਣ ਸ੍ਰੀ ਸਤਿਗੁਰੂ ਜੀ ਦੀ ਹੈ। ਹਾਕੀ ਦੀ ਟੀਮ ਹੋਵੇ ਜਾਂ ਸੰਗੀਤਕਾਰਾਂ ਦਾ ਸੰਗੀਤ ਸੰਮੇਲਨ, ਸ਼ਹੀਦਾਂ ਦੀਆਂ ਯਾਦਗਾਰਾਂ ਸਥਾਪਤ ਕਰਨੀਆਂ ਹੋਣ ਜਾਂ ਵੱਡੇ ਵੱਡੇ ਮੇਲਿਆਂ ਦਾ ਪ੍ਰਬੰਧ, ਦੇਸ਼ ਹੋਵੇ, ਜਾਂ ਵਿਦੇਸ਼ ਸਭ ਪਾਸੇ ਸਭ ਥਾਈਂ ਨਾਮਧਾਰੀ ਵਿਦਿਅਕ ਜੱਥੇ ਦੇ ਮੈਂਬਰਾਂ ਦੀ ਸੇਵਾ ਨਜ਼ਰ ਆਵੇਗੀ। ਵਾਰਸ਼ਿਕ ਵਿਦਿਅਕ ਸੰਮੇਲਨਾਂ ਰਾਹੀਂ ਵਿਦਿਅਕ ਜੱਥੇ ਨੇ ਜਿਥੇ ਦੇਸ਼ ਦੇ ਵੱਖ ਵੱਖ ਕੋਨਿਆਂ ਵਿਚ ਸੰਮੇਲਨ ਕਰਕੇ ਆਪਣਾ ਆਪ ਦਰਸਾਇਆ ਹੈ ਉਥੇ ਵਿਦੇਸ਼ਾਂ ਵਿਚ ਵੀ ਸੰਮੇਲਨਾਂ ਦੀ ਲੜੀ ਸ਼ੁਰੂ ਕਰਕੇ ਉਥੋਂ ਦੇ ਨੌਜਵਾਨਾਂ ਨੂੰ ਇਸ ਵਿਚ ਸ਼ਾਮਲ ਕਰ ਲਿਆ ਹੈ। ਇਹੀ ਕਾਰਣ ਹੈ ਕਿ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ ਦੀਆਂ ਇਕਾਈਆਂ, ਕੈਨੇਡਾ, ਇੰਗਲੈਂਡ, ਥਾਈਲੈਂਡ ਤੇ ਈਸਟ ਅਫਰੀਕਾ ਵਿਚ ਸਥਾਪਤ ਹੋ ਚੁਕੀਆਂ ਹਨ। ਇਸ ਕਾਰਨ ਅਜ ਇਹ ਜਥਾ ਕੌਈ ਇੰਟਰਨੈਸ਼ਲ ਨਾਂ ਦੀ ਭਾਲ ਵਿਚ ਹੈ। ਅਜ ਦੇ ਇਸ ਸਮੇਂ ਦੀ ਲੋੜ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਜ ਤੋਂ ਇਕੱਤੀ ਸਾਲ ਪਹਿਲਾਂ ਭਾਂਪ ਲਿਆ ਸੀ ਕਿ ਅਜੋਕਾ ਨਾਮਧਾਰੀ ਨੌਜਵਾਨ ਅਤੇ ਬੀਬੀਆਂ ਕਿਤੇ ਕਲਿਜੁਗ ਦੀ ਮਾਰ ਹੇਠ ਨਾ ਪਿਸ ਜਾਣ, ਇਨ੍ਹਾਂ ਨੂੰ ਆਪਣੀ ਕ੍ਰਿਪਾ ਦੁਆਰਾ ਬਚਾਇਆ ਹੀ ਨਹੀਂ ਬਲਕਿ ਗੁਰਸਿੱਖ ਰਹਿਣੀ ਅਨੁਸਾਰ ਜੀਉਣ ਜੋਗਾ ਬਣਾ ਦਿਤਾ ਹੈ।

'ਵਰਿਆਮ' ਵਧਾਈ ਯੋਗ ਬਣ ਜਾਂਦਾ ਹੈ ਜਿਸ ਨੇ ਇਸ ਸਭ ਕੁਝ ਨੂੰ ਕੁੰਜੀਵਤ ਸੰਭਾਲਨ ਲਈ ਇਹ ਵਿਸ਼ੇਸ਼ ਅੰਕ ਦਾ ਉਪਰਾਲਾ ਕੀਤਾ ਹੈ।

'ਵਰਿਆਮ' ਲਈ ਸ਼ੁਭ ਕਾਮਨਾਵਾਂ

ਦਲੀਪ ਸਿੰਘ ਨਾਮਧਾਰੀ
ਪ੍ਰਧਾਨ
ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ
ਸ੍ਰੀ ਭੈਣੀ ਸਾਹਿਬ

# ਸਾ ਵਿਦਿਆ ਯਾ ਵਿਮੁਕਤਏ



—ਗੁਰਬਚਨ ਸਿੰਘ ਨਾਮਧਾਰੀ

ਹਜ਼ੂਰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ, ਅਮਨ ਅਤੇ ਅਨੁਸ਼ਾਸਨ, ਧਾਰਮਿਕ ਸਹਿਣਸ਼ੀਲਤਾ, ਰਾਸ਼ਟਰੀ ਏਕਤਾ ਅਤੇ ਵਿਸ਼ਵ ਦੇ ਮਨੁਖ-ਮਾਤਰ ਲਈ ਭਾਈਚਾਰੇ ਦੇ ਸੰਦੇਸ ਦਾ ਸੰਚਾਰ-ਮਾਧਿਅਮ ਚੁਣਿਆ 'ਯੁਵਾ ਨਾਮਧਾਰੀ।' ਸਿਰਫ ਯੁਵਾ ਹੀ ਨਹੀਂ, 'ਯੁਵਾ ਵਿਦਿਆਰਥੀ।' ਵਰਤਮਾਨ ਤੋਂ ਬਹੁਤ ਅੱਗੇ, ਆਉਣ ਵਾਲੇ ਭਵਿਖ ਦਾ ਅਵਲੋਕਨ ਕਰ ਰਹੇ, ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਬਾਖੂਬੀ ਪਰੀਚਿਤ ਸਨ ਇਸ 'ਯੁਵਾ-ਸ਼ਕਤੀ' ਤੋਂ।

ਸ੍ਰੀ ਸਤਿਗੁਰੂ ਜੀ ਦੇ ਭਾਗੀਰਥ ਪ੍ਰਯਾਸ ਦੇ ਫਲ ਸਰੂਪ ੧੯੬੫ ਦੀ ਗੰਗੋਤਰੀ ਤੋਂ ਪ੍ਰਵਾਹਿਤ ਹੋਈ ਇਹ 'ਵਿਦਿਅਕ-ਗਿਆਨ-ਗੰਗਾ' ਆਪਣੇ ੨੮ ਤੀਰਥ ਮਈ ਸਾਲਾਂ ਤੋਂ ਲੰਘਦੀ ਹੋਈ ੨੯ਵੇਂ ਤੀਰਥ ਦੇ ਰੂਪ ਵਿਚ ਆ ਪਹੁੰਚੀ ਹੈ-'ਸੁੰਦਰ ਨਗਰੀ' ਚੰਡੀਗੜ੍ਹ ਨੂੰ ਹੁਣ 'ਪਵਿਤਰ ਨਗਰੀ' ਚੰਡੀਗੜ੍ਹ ਦਾ ਰੁਤਬਾ ਦੇਣ ਲਈ।

ਵਿਦਿਅਕ ਦਾ ਅਰਥ ਹੈ, ਵਿਦਿਆ ਦਾ ਅਭਿਅਰਥੀ, ਸਰਸਵਤੀ ਦਾ ਉਪਾਸ਼ਕ, ਗਿਆਨ ਦਾ ਪੁਜਾਰੀ, ਸਤਿ ਦਾ ਅਨਵੇਸ਼ਕ! ਜਾਂ ਇੰਜ ਕਹੀਏ, ਅਗਿਆਨ ਦੇ 'ਅੰਧੇਰੇ ਤੋਂ ਬਾਹਰ ਨਿਕਲਣ ਲਈ ਅਕੁਲਾਹਟ ਭਰੇ ਜਗਿਆਸੂ ਦਾ ਨਾਂ ਹੈ, 'ਵਿਦਿਆਰਥੀ।'

ਸ਼ਾਸਤਰਾਂ ਨੇ ਕਿਹਾ ਹੈ -'ਸਾ ਵਿਦਿਆ ਯਾ ਵਿਮੁਕਤੇ।' ਅਰਥਾਤ, ਵਿਦਿਆ ਉਹੀ ਹੈ, ਜੋ ਜਨਮ-ਮਰਣ ਤੋਂ ਮੁਕਤ ਕਰੇ। ਮੁਕਤੀ ਦਾ ਅਰਥ ਕਿਸੇ ਕਾਲਪਨਿਕ ਸਵਰਗ ਦਾ ਸੰਕਲਪ ਨਹੀਂ ਤਿਆਗ ਦੀ ਤਮੰਨਾ ਹੈ। ਨਾਰਦ-ਸੂਤ੍ਰ ਹੈ—'ਸਵੈ ਗਮਨ ਕਰੋਤੀ ਸ ਸਵਰਗਹ' ਅਰਥਾਤ ਆਪਣੇ ਅੰਦਰ ਦੀ ਯਾਤਰਾ ਹੀ ਸਵਰਗ ਹੈ। ਸਵਰਗ ਦਾ ਅਰਥ ਵਹਿਰਭਾਵ ਦੀ ਦੌੜ ਨਹੀਂ, ਅੰਤਸ਼ ਦਾ ਵਿਸ਼ਰਾਮ ਹੈ। ਵਿਦਿਆ ਦਾ ਭਾਵ ਪ੍ਰਾਪਤੀ ਦਾ ਪ੍ਰਯੋਜਨ ਨਹੀਂ, ਨਿਯੋਛਾਵਰ ਦਾ ਨਿਯੋਜਨ ਹੈ। ਹਰ ਤਰ੍ਹਾਂ ਦੀ ਤ੍ਰਿਸ਼ਨਾ, ਕਾਮਨਾ ਤੋਂ ਮੁਕਤ ਹੋ ਜਾਣਾ ਹੀ ਸਹੀ ਅਰਥ ਹੈ, ਮੁਕਤੀ ਦਾ।

ਭਗਵਾਨ ਕ੍ਰਿਸ਼ਨ ਨੇ ਅਰਜਨ ਨੂੰ ਗੀਤਾ ਵਿਚ ਉਪਦੇਸ਼ ਕੀਤਾ :—

'ਆਤਮਨ ਕਥਿਨੰ' ਵਿਧਿ, ਸ਼ਰੀਰ ਰਥਮਏਵਤ੍ਰੈਤੁ

ਬੁਧੀ 'ਤੂ ਸਾਰਥੀ ਮਨਹ ਪ੍ਰਗਹਮਏਵ ਚ॥

ਅਰਥਾਤ—ਸਰੀਰ ਇਕ ਰੱਥ ਹੈ। ਆਤਮਾ ਇਸ ਵਿਚ ਬੈਠਾ ਰਥੀ ਹੈ। ਬੁਧੀ ਸਾਰਥੀ (ਕੋਚਵਾਨ) ਅਤੇ ਮਨ ਲਗਾਮ (ਡੋਰ, ਰਸੀ) ਦੀ ਤਰ੍ਹਾਂ ਹੈ। ਬੁਧੀ ਦਾ ਸਹੀ ਧਰਮ, ਆਪਣੇ 'ਰਥ' ਨੂੰ, 'ਪੰਜ ਦੁਸ਼ਮਨਾਂ' ਦੀ ਮਾਰ ਤੋਂ ਬਚਾ ਕੇ (ਮਨ ਰੂਪੀ ਲਗਾਮ ਨੂੰ ਵਸ ਕਰ) ਜੀਵਨ ਸੰਗਰਾਮ ਦੇ 'ਮਹਾਂਭਾਰਤ' ਤੋਂ ਸੁਰਖਿਅਤ ਬਾਹਰ ਕਢ ਲੈ ਜਾਣਾ ਹੈ। ਗਿਆਨ ਦੇ ਉਜਾਲੇ ਵਿਚ ਹੀ ਪਹਿਚਾਣ ਹੋ ਸਕਦੀ ਹੈ,—'ਪੰਜ ਵੈਰੀਆਂ' ਦੀ। ਇਸੇ ਕਰਕੇ ਵਿਦਿਆ ਦੀ ਮੰਗ ਹੈ :—

'ਤਮਸੋ ਮਾ ਜਯੋਤਿਰਗਮਈ' ਅਰਥਾਤ—'ਮੈਨੂੰ ਹਨੇਰੇ ਤੋਂ ਪ੍ਰਕਾਸ਼ ਵਲ ਲੈ ਚਲ।' ਸ਼ਾਸਤਰਾਂ ਨੇ ਸੰਦੇਸ਼ ਦਿਤਾ : 'ਆਤਮ ਦੀਪੋ ਭਵ'

ਅਰਥਾਤ ਤੂੰ ਦੀਪਕ ਬਣ ਜਾ। ਹਨੇਰੇ ਵਿਚ ਰੌਸ਼ਨੀ ਦੀਆਂ ਕਿਰਨਾਂ ਬਿਖੇਰ ਦੇ। ਪ੍ਰੇਰਣਾ ਸ੍ਰੋਤ ਬਣ ਜਾ, ਹਨੇਰੇ ਤੋਂ ਬਾਹਰ ਨਿਕਲਣ ਲਈ ਛਟਪਟਾ ਰਹੇ ਅਣਗਿਣਤ ਜਗਿਆਸੂਆਂ ਲਈ।

ਪਰ ਇਸ ਤੋਂ ਬਿਲਕੁਲ ਉਲਟ ਹੋ ਰਿਹਾ ਹੈ। ਜਿਸ ਕਾਮ ਤੋਂ ਇਸ ਨੂੰ ਬਚਾਨਾ ਹੈ, ਉਹੀ ਕਾਮਨਾ ਅਜ ਵਿਦਿਆ ਦਾ ਉਦੇਸ਼ ਬਣ ਗਿਆ ਹੈ। ਤ੍ਰਿਸ਼ਨਾ ਅਰ ਅਹੰਕਾਰ ਤੋਂ ਸੁਰਖਿਅਤ ਬਾਹਰ ਲੈ ਜਾਣਾ ਹੀ 'ਧਰਮ' ਦਾ ਧਰਮ ਹੈ। ਪਰ ਕਥਾ, ਕਹਾਣੀਆਂ ਦੇ ਪ੍ਰਮਾਣ ਰਾਹੀਂ ਇਸੇ ਕਾਮਨਾ ਅਤੇ ਤ੍ਰਿਸ਼ਨਾ ਦੀ ਤ੍ਰਿਪਤੀ ਦਾ ਲੋਭ ਦੇ ਕੇ ਧਰਮ ਦੀਆਂ ਦੁਕਾਨਦਾਰੀਆਂ ਚਲ ਰਹੀਆਂ ਹਨ। ਵਾਸਨਾ ਅਰ ਲੋਭ ਤੋਂ ਬਚਾਉਣਾ ਹੀ ਵਿਦਿਆ ਦੀ ਸਾਰਥਕਤਾ ਹੈ। ਪਰ 'ਬਚਪਨ ਤੋਂ ਹੀ ਇਕ ਬਚੇ ਦੇ ਮਨ-ਮਸਤਕ' ਵਿਚ ਇਸੇ ਲੋਭ ਦੇ ਜ਼ਹਿਰ ਨੂੰ ਭਰਿਆ ਜਾ ਰਿਹਾ ਹੈ। ਅਜ ਵਿਦਿਆ, ਮੁਕਤੀ-ਦਾਤਾ ਨਹੀਂ, ਦੂਸਰੇ ਤੇ ਸਵਾਰੀ ਦਾ ਸਾਧਨ ਬਣ ਗਈ ਹੈ।

ਮੁੱਲਾ ਨਸਰੁਦੀਨ ਇਕ ਸਕੂਲ ਵਿਚ ਮੌਲਵੀ ਸੀ। ਨਿਤ ਬਚਿਆਂ ਨੂੰ ਪੜ੍ਹੌਣ ਆਪਨੇ ਗਧੇ ਤੇ ਸਕੂਲ ਜਾਂਦਾ ਸੀ। ਕਈ ਸਾਲ ਬੀਤ ਗਏ ਇਸ ਦਿਨ ਚਰਯਾ ਵਿਚ। ਇਕ ਦਿਨ ਗਧੇ ਨੇ ਪੁਛਿਆ—ਮੁੱਲਾ ਤੂੰ ਰੋਜ਼ ਸਕੂਲ ਕਿਉਂ ਜਾਂਦਾ ਹੈਂ? ਮੁੱਲਾ ਨੇ ਕਿਹਾ ਬਚਿਆਂ ਨੂੰ ਪੜ੍ਹਾਉਣ ਲਈ। ਗੱਧਾ ਸੋਚੀਂ ਪੈ ਗਿਆ ਤੇ ਪੁਛਿਆ,-ਪੜ੍ਹਨ ਤੋਂ ਕੀ ਲਾਭ? ਮੁੱਲਾਂ ਖਿੱਝ ਗਿਆ ਕਿਹਾ—ਪੜ੍ਹਾਈ ਕਰਕੇ ਹੀ ਮੈਂ ਤੇਰੇ ਤੇ ਸਵਾਰ ਹਾਂ। ਗਧੇ ਨੇ ਕਿਹਾ—ਫਿਰ ਮੈਨੂੰ ਭੀ ਪੜ੍ਹਾ ਦਿਓ। ਮੁੱਲਾਂ ਨੇ ਕਿਹਾ—ਨਾ ਬਾਬਾ ਨਾ। ਫੇਰ ਤੂੰ ਮੇਰੇ ਤੇ ਸਵਾਰ ਹੋ ਜਾਏਂਗਾ।

ਵਿਦਿਆ ਦਾ ਮਕਸਦ ਹੋ ਗਿਆ ਹੈ—ਦੂਸਰੇ ਤੇ ਸਵਾਰੀ ਕਰਨਾ—ਅਮੀਰ ਦੀ ਗਰੀਬ ਤੇ ਸਵਾਰੀ, ਅਫਸਰ ਦੀ ਮੁਲਾਜ਼ਮ ਤੇ ਸਵਾਰੀ, ਪੁਲਿਸ ਦੀ ਪਬਲਿਕ ਤੇ ਸਵਾਰੀ। ਹਰ ਆਦਮੀ ਚਾਹੁੰਦਾ ਹੈ—ਵੱਡਾ ਬਣ ਕੇ ਛੋਟਿਆਂ ਤੇ ਸਵਾਰ ਹੋਣਾ। ਪੜ੍ਹ ਜਾਵੇ—ਤਾਂ ਜੋ ਵਿਵਸਥਾ ਨਾਲ ਸ਼ੋਸ਼ਨ ਕਰ ਸਕੇ ਸਮਾਜ ਦਾ। ਗਿਆਨ-ਦੀਪ ਤਾਂ ਸੂਚਕ ਹੈ—ਉਜਾਲੇ ਦਾ, ਪ੍ਰਕਾਸ਼ ਦਾ। ਕਿਸੇ 'ਦੀਪਕ-ਗੁਰੂ' ਦੀ ਛੋਹ ਲਗਦਿਆਂ ਹੀ ਭਬਕ ਉਠਦਾ ਹੈ ਅੰਤਸ-ਦੀਪ, ਪ੍ਰਕਾਸ਼ਤ ਹੋ ਉਠਦਾ ਹੈ 'ਮਨ-ਮੰਦਰ'। ਇਹ ਪ੍ਰਕਾਸ਼ ਕਿਸੇ ਦੇ ਸ਼ੋਸ਼ਨ ਦੀ ਸਾਮਗਰੀ ਨਹੀਂ, ਪ੍ਰੇਮ ਦਾ ਪਥ ਬਣ ਜਾਂਦਾ ਹੈ। 'ਗਿਆਨ ਅੰਜਨੁ ਗੁਰਿ ਦੀਆ, ਅਗਿਆਨ ਅੰਧੇਰ ਬਿਨਾਸੁ।' ਤਿਆਗ ਹੀ ਗਿਆਨ ਹੈ, ਸਵਾਰਥ ਅਗਿਆਨਤਾ। ਦੇਣਾ ਗਿਆਨ ਹੈ, ਮੰਗਣਾ ਅਗਿਆਨ। ਆਪਣੇ ਸਵਾਰਥ ਲਈ ਕਿਸੇ ਤੇ ਹਾਵੀ ਹੋਣ ਦਾ ਹੰਕਾਰ ਨਹੀਂ, ਕਿਸੇ ਬੇਸਹਾਰਾ ਦੀ ਟੇਕ ਬਣ ਜਾਣਾ ਹੀ ਗਿਆਨ ਦਾ ਪ੍ਰਤੀਕ ਹੈ।

ਸਤਿਗੁਰਾਂ ਨੇ ਮਾਧਿਅਮ ਬਣਾਇਆ ਹੈ—'ਨਾਮਧਾਰੀ ਵਿਦਿਅਕ ਜਥੇ' ਦੇ ਰੂਪ ਵਿਚ

ਸਮਾਜ ਦੀ ਜਵਾਨੀ ਨੂੰ। ਯੁਵਾ ਵਰਗ ਦੇ ਮਜ਼ਬੂਤ ਮੋਢਿਆਂ ਤੇ ਹੀ ਇਕ ਸਭਿਆ, ਸੁਸਿਖਿਅਤ, ਸੁਸੰਸਕ੍ਰਿਤ ਸਮਾਜ ਦੇ ਨਿਰਮਾਣ ਦਾ ਭਾਰ ਰਖਿਆ ਜਾ ਸਕਦਾ ਹੈ। 'ਪ੍ਰਾਣ-ਉਰਜਾ' ਦੀ ਸਸ਼ਕਤ ਤਰਣੀ ਹੀ ਸਿੰਜ ਸਕਦੀ ਹੈ ਸਮਾਜ ਦੀ ਨਵੀਂ ਫਸਲ ਨੂੰ, ਅਤੇ ਦੇ ਸਕਦੀ ਹੈ ਹਰਿਆਲੀ ਮੱਥੇ ਦੇ ਉਪਵਨ ਨੂੰ। ਪੂਰਨ ਅਨੁਸ਼ਾਸਤ ਅਤੇ ਉਚ ਆਦਰਸ਼ ਲਈ ਸੰਗਠਿਤ 'ਯੁਵਾ-ਸ਼ਕਤੀ' ਤਾਕਤ ਰਖਦੀ ਹੈ ਰੂੜੀਵਾਦਤਾ, ਧਾਰਮਿਕ ਅਡੰਬਰ ਅਤੇ ਸਮਾਜਕ ਕੁਰੀਤਿਆਂ ਦੀਆਂ ਕਠੋਰ ਚੱਟਾਨਾਂ ਨਾਲ ਟਕਰਾਉਣ ਦੀ। ਪਰ ਇਸ ਲਈ ਆਪ ਭੀ ਹੋਣਾ ਪਵੇਗਾ ਸਵਾਰਥ ਤੋਂ ਰਹਿਤ। ਤਪ ਔਰ ਬੰਦਗੀ ਨੂੰ ਦੁਨਿਆਵੀ ਮੰਗਾਂ ਦਾ ਮਾਧਿਅਮ ਨਹੀਂ, ਤਿਆਗ ਔਰ ਬਲੀਦਾਨ ਦੀ ਬਲੀ-ਵੇਦੀ ਬਣਾਉਣੀ ਪਵੇਗੀ। ਸਿੱਖ ਦੇ ਅੰਦਰ ਅਹੰਕਾਰ ਦੀ ਅਗਨ ਨਹੀਂ, ਨਿਮਰਤਾ ਦੀ ਨਦੀ ਪ੍ਰਵਾਹਿਤ ਹੋਣੀ ਚਾਹੀਦੀ ਹੈ। ਸਮਾਜਕ ਕੁਰੀਤੀਆਂ ਦੇ ਅਸੁਰ ਨੂੰ ਮਾਰਨ ਲਈ ਆਪ ਭੀ 'ਦਧੀਚੀ' ਬਣ ਹੱਡੀਆਂ ਦਾ ਦਾਨ ਕਰਨਾ ਪਵੇਗਾ ਤਾਂ ਜੋ ਇਕ ਨਵੀਂ ਪ੍ਰਾਣ ਸ਼ਕਤੀ 'ਬੱਜਰ' ਬਣ 'ਦਹੇਜ-ਦਾਨਾਸੁਰ' ਦਾ ਬਧ ਕਰ ਸਕੇ। ਸਾਨੂੰ ਸਭ ਨੂੰ ਉਠਣਾ ਪਵੇਗਾ ਸੁਦਰ ਸਵਾਰਥ ਤੋਂ ਉਪਰ, ਔਰ ਗੂੰਜਾਏਮਾਨ ਕਰਨਾ ਪਵੇਗਾ ਸਤਿਗੁਰੂ ਰਾਮ ਸਿੰਘ ਦਾ 'ਸੰਖ-ਨਾਦ'।

ਅੱਜ ਸਮਾਂ ਹੈ ਆਤਮ ਅਵਲੋਕਨ ਦਾ। ੨੯ਵੇਂ ਤੀਰਥ ਤਕ ਦੀ ਯਾਤਰਾ ਤੋਂ ਕੀ ਕੁਝ ਹਾਸਲ ਕੀਤਾ ਹੈ ਅਸਾਂ? ੧੯ਵੀਂ ਸਦੀ ਦੇ ੭ਵੇਂ ਦਹਾਕੇ ਦੇ ਨਾਮਧਾਰੀ ਯੁਵਕ ਦੇ ਅੰਦਰ ਇਕ ਅਦਿਸ ਪੀੜਾ ਪਲ ਰਹੀ ਸੀ। ਤਮੱਨਾ ਸੀ ਕਿ ਕੂਕਾ ਪੰਥ ਨੂੰ ਹੱਥਾਂ ਤੇ ਚੁੱਕ ਦੁਨੀਆ ਦੀ ਸਰਵੋਚ ਸੱਤਾ ਤੇ ਬਿਠਾ ਦਈਏ। ਨੈਤਿਕਤਾ ਮਾਨਵਤਾ, ਰਾਸ਼ਟਰੀ ਚੇਤਨਾ, ਚਰਿਤਰ ਉਥਾਨ ਦੇ ਉਸ ਸਿਖਰ ਨੂੰ ਇਹ ਪੰਥ ਛੂਹ ਲਵੇ ਜਿਸ ਨੂੰ ਦੁਨੀਆ ਮਾਪਦੰਡ (ਤਰਾਜ਼ੂ) ਬਣਾ ਆਪਣੇ ਆਪ ਨੂੰ ਤੋਲ ਸਕੇ। ਔਰ ਇਸੇ ਪੀੜਾ ਨੇ (ਜਨਮ) ਦਿਤਾ 'ਨਾਮਧਾਰੀ ਵਿਦਿਅਕ ਜਥਾ' ਨੂੰ। ਭੈਣੀ ਸਾਹਿਬ ਦੀ ਦੇਵ ਭੂਮੀ ਤੇ ਭਾਵੇਂ ਉਹ ਹਰੀ ਮੰਦਰ ਹੋਵੇ ਜਾਂ ਪੈਲਾਂ ਪਾਉਂਦੇ ਮੋਰਾਂ ਦੇ ਨਾਲ ਪਵਿਤਰ ਬੋਹੜ ਦੀ ਛਾਂ, ਜਿਥੇ ਵੀ ਇਹ ਪੰਥ ਪਰਵਾਨੇ ਬੈਠਦੇ, ਅਰਮਾਨਾਂ ਦੀਆਂ ਉਚੀਆਂ ਉਡਾਨਾਂ ਭਰਦੇ। ਮੈਂ ਸ਼ਿਵ ਮੰਗਲ ਸਿੰਘ ਸੁਮਨ ਦੀਆਂ ਪੰਕਤੀਆਂ ਗੁਣਗੁਣਾ ਉਠਦਾ:

"ਐਸੇ ਥੇ ਅਰਮਾਨ, ਕਿ ਉਡਤੇ ਨੀਲ ਗਗਨ ਮੇਂ  
ਹੋਤੀ ਸੀਮਾ ਹੀਨ ਛੀਤਿਜ ਸੇ  
ਇਨ ਪੰਖੋਂ ਕੀ ਹੋੜਾ ਹੋੜੀ।  
ਯਾ ਤੋਂ ਛੀਤਿਜ ਮਿਲਨ ਬਨ ਜਾਤਾ,  
ਯਾ ਟੂਟੇ ਸਾਂਸੋਂ ਕੀ ਡੋਰੀ।"

ਪਰ ਅੱਜ ਜੀਵਨ ਦੀ ਅਰਧ ਸਦੀ ਦੇ ਨੇੜੇ ਆਏ ਉਹੀ 'ਪੰਖੀ' ਥੱਕੇ ਹੋਏ ਖੰਭਾਂ ਅਤੇ ਉਖੜਦੇ ਹੋਏ ਸਵਾਸਾਂ ਨਾਲ ਦੇਖ ਰਹੇ ਹਨ, ਅੱਜ ਦੀ ਯੁਵਾ ਸ਼ਕਤੀ ਵਲ। ਮੂਕ ਅੱਖਾਂ ਜਿਵੇਂ ਪ੍ਰਸ਼ਨ ਕਰਦੀਆਂ ਹਨ—'ਤੁਸੀਂ ਪੂਰੇ ਕਰੋਗੇ ਸਾਡੇ ਅਰਮਾਨਾਂ ਨੂੰ? ਦੇ ਸਕੋਗੇ ਸਵੱਛਤਾ ਦੀ ਸੇਧ, ਆਉਣ ਵਾਲੀ ਪੀੜ੍ਹੀ ਨੂੰ? ਭਿੜ ਸਕੋਗੇ ਸਮਾਜਕ ਅਸਮਾਨਤਾ ਵੱਭਿਚਾਰ ਅਤੇ ਅਨੈਤਿਕਤਾ ਦੇ ਅਸੁਰ ਨਾਲ? ਟਕਰਾ ਸਕੋਗੇ ਦਹੇਜ ਦੇ ਮਹਾਂਬਲੀ ਦਾਨਾਸੁਰ ਨਾਲ?

ਜੇ ਇਨ੍ਹਾਂ ਆਦਰਸ਼ਾਂ ਲਈ ਤਾਂਘ (ਭਾਵੇਂ ਬੀਜ ਰੂਪ ਵਿਚ ਹੀ) ਹੈ, ਅਜ ਦੇ 'ਅਭਿਮਨਯੂ' ਵਿਚ, ਤਾਂ ਆਪਣੇ ਹੀ ਸਪਤਰਥੀਆਂ ਦੇ ਬਾਣਾਂ ਤੋਂ ਵਿੰਨ੍ਹਿਆਂ ਹੋਇਆ ਭੀ ਸਦਾ ਜੀਵਤ ਰਹਗਾ "ਕੂਕਾ ਪੰਥ"। ਅਤੇ ਜੇ ਨਹੀਂ ਤਾਂ ਅਨੇਕਾਂ ਪੰਥਕ ਅਤੇ ਸਿਆਸੀ ਯੁਵਾ ਸੰਗਠਨਾਂ ਜਿਹਾ "ਨਾਮਧਾਰੀ ਵਿਦਿਅਕ ਜਥਾ" ਵੀ ਨਿਜ ਸਵਾਰਥ ਅਤੇ ਆਤਮ-ਪ੍ਰਵਚਨਾ ਦੇ 'ਚੱਕਰਵਿਯੂ' ਤੋਂ ਬਾਹਰ ਨਹੀਂ ਨਿਕਲ ਸਕੇਗਾ।

ਵਰਿਆਮ ਦੀ ਨਿਰੰਤਰ ਸਫਲਤਾ ਲਈ ਅਰਦਾਸ ਹੈ



ਸ. ਬਚਨ ਸਿੰਘ

ਹਰ ਪ੍ਰਕਾਰ ਦੀਆਂ

ਚੁਗਾਠਾਂ, ਜੋੜੀ ਪੱਲੇ

ਅਤੇ ਹੋਰ ਲੱਕੜੀ ਦੇ

ਤਸੱਲੀ-ਬਖਸ਼ ਕੰਮ

ਦੇ ਮਾਹਰ

# ਬਚਨ ਸਿੰਘ ਐਂਡ ਸਨਜ਼

## ਨਿਊ ਟਿੰਬਰ ਮਾਰਕੀਟ,

## ਅਕਹਿਰੀ ਪੁਲੀ, ਜਲੰਧਰ ਸ਼ਹਿਰ

# ਪੰਜਾਬੀ ਭਾਈਚਾਰੇ ਲਈ ਪ੍ਰੇਰਨਾ-ਸ੍ਰੋਤ

ਪੰਜਾਬੀ ਆਪ ਹੀ ਆਪਣੇ ਆਪਨੂੰ 'ਲੜਨ ਭਿੜਨ ਵਾਲੇ' 'ਮੂਰਖ' ਅਤੇ 'ਕਮਅਕਲ' ਆਖਕੇ ਆਪਣਾ ਮੌਜੂ ਉਡਾਉਂਦੇ ਰਹਿੰਦੇ ਹਨ। ਇਸ ਤੋਂ ਉਹਨਾਂ ਦੀ ਆਪਣੇ ਆਪ ਤੇ ਬੇਬਾਕ ਹੱਸ ਸਕਣ ਦੀ ਸਮਰੱਥਾ ਅਤੇ ਕੁਝ ਕੁਛ ਸੂੰ-ਸੋਝੀ' ਦਾ ਪਤਾ ਤਾਂ ਚੱਲਦਾ ਹੀ ਹੈ ਪਰ ਨਾਲ ਹੀ ਇਕ ਹੋਰ ਮਹੱਤਵਪੂਰਨ ਨੁਕਤੇ ਵੱਲ ਵੀ ਧਿਆਨ ਜਾਂਦਾ ਹੈ। ਨਿਰਸੰਦੇਹ ਪੰਜਾਬੀਆਂ ਨੇ ਸਾਹਿਤ, ਕਲਾ, ਖੇਡਾਂ, ਵਿਗਿਆਨ ਤੇ ਕੋਮਲ ਕਲਾਵਾਂ ਦੇ ਖੇਤਰ ਵਿਚ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਦੀਆਂ ਹਸਤੀਆਂ ਪੈਦਾ ਕੀਤੀਆਂ ਨੇ ਪਰ ਉਹ ਵਿਅਕਤੀਗਤ ਪ੍ਰਤਿਭਾ ਦਾ ਚਮਤਕਾਰ ਹੀ ਹਨ। ਸਮੂਹਕ ਤੌਰ 'ਤੇ, ਜਥੇਬੰਦਕ ਪੱਧਰ 'ਤੇ ਇਹਨਾਂ 'ਬਾਰੀਕ' ਜੀਵਨ-ਸਰਗਰਮੀਆਂ ਨੂੰ ਉਹਨਾਂ ਨੇ ਆਪਣੀ ਜੀਵਨ-ਜਾਚ ਦਾ ਅਟੁੱਟ ਅੰਗ ਨਹੀਂ ਬਣਾਇਆ। ਇਹੋ ਹੀ ਕਾਰਨ ਹੈ ਕਿ ਵਿਅਕਤੀਗਤ ਪੱਧਰ 'ਤੇ ਏਨੀਆਂ ਮਾਣਯੋਗ ਪ੍ਰਾਪਤੀਆਂ ਕਰਨ ਦੇ ਬਾਵਜੂਦ ਅਸੀਂ ਕਈ ਵਾਰ ਆਪਣੇ ਅਤੇ ਦੂਜਿਆਂ ਦੇ ਹਾਸੇ ਦਾ ਸ਼ਿਕਾਰ ਬਣਦੇ ਹਾਂ। ਸਿੱਖ ਗੁਰੂ ਸਾਹਿਬਾਨ ਨੇ ਆਪਣੇ ਸਮਿਆਂ ਵਿਚ ਇਹ ਯਤਨ ਕੀਤੇ। ਉਹਨਾਂ ਨੇ ਸਰੀਰਕ ਮਜ਼ਬੂਤੀ, ਤੰਦਰੁਸਤੀ ਅਤੇ ਲੜਨ-ਕਲਾ ਵਿਚ ਮੁਹਾਰਤ ਵੱਲ ਹੀ ਸਿੱਖਾਂ ਦਾ ਧਿਆਨ ਨਹੀਂ ਮੋੜਿਆ ਸਗੋਂ ਸਰੀਰਕ ਯੋਗਤਾ ਦੇ ਨਾਲ ਨਾਲ ਬੌਧਿਕ ਤੇ ਕਲਾਤਮਕ ਯੋਗਤਾ ਪੈਦਾ ਕਰਨ ਲਈ ਜਥੇਬੰਦਕ ਉਪਰਾਲੇ ਵੀ ਕੀਤੇ। ਉਸ ਤੋਂ ਬਾਦ ਜੰਗਾਂ-ਯੁਧਾਂ ਅਤੇ ਗੁਲਾਮੀ ਦੇ ਦੌਰ ਵਿਚ ਅਸੀਂ ਇਸ ਪੱਖੋਂ ਅਵੇਸਲੇ ਹੋ ਗਏ। ਵੀਹਵੀਂ ਸਦੀ ਵਿਚ ਕੁਝ ਅਦਾਰਿਆਂ ਨੇ ਇਸ ਪੱਖ ਵੱਲ ਧਿਆਨ ਜ਼ਰੂਰ ਦਿੱਤਾ, ਪਰ ਇਹ ਏਨਾ ਵਿਆਪਕ ਸਰੂਪ ਧਾਰਨ ਨਹੀਂ ਕਰ ਸਕਿਆ।

ਪੰਜਾਬੀਆਂ ਲਈ ਸਭ ਤੋਂ ਪਹਿਲੀ ਤੇ ਮਹੱਤਵਪੂਰਨ ਲੋੜ ਹੈ ਆਪਣੀ ਨੌਜੁਆਨ ਪੀੜ੍ਹੀ ਨੂੰ ਜ਼ਿੰਦਗੀ ਦੇ ਸੱਚ, ਕੋਮਲਤਾ, ਖੂਬਸੂਰਤੀ ਤੇ ਸੰਵੇਦਨਸ਼ੀਲਤਾ ਨਾਲ ਜੋੜਨਾ। ਸ਼ਾਇਦ ਇਹੋ ਘਾਟ ਸੀ ਕਿ ਪਿਛਲਾ ਦਹਾਕਾ ਨੁੱਚੜਦੇ ਲਹੂ ਵਿਚ ਭਿੱਜ ਕੇ ਰਹਿ ਗਿਆ। ਸਾਡੀਆਂ ਨੌਜੁਆਨ ਜਥੇਬੰਦੀਆਂ ਕੇਵਲ ਰਾਜਨੀਤੀ ਨਾਲ ਹੀ ਜੁੜੀਆਂ ਹੋਈਆਂ ਹਨ।

ਨੌਜੁਆਨਾਂ ਨੂੰ ਭਵਿੱਖ ਲਈ ਤਿਆਰ ਕਰਨ ਲਈ, ਉਹਨਾਂ ਦੀ ਸਰਬਾਂਗੀ ਸ਼ਖ਼ਸੀਅਤ ਨੂੰ ਤਰਤੀਬਣ ਅਤੇ ਤਰਾਸ਼ਣ ਲਈ ਜਿੰਨ੍ਹੀ ਗੰਭੀਰਤਾ ਨਾਲ ਨਾਮਧਾਰੀ ਸਮਾਜ ਨੇ ਸੁਚੱਜਾ ਅਤੇ ਜਥੇਬੰਦਕ ਉਪਰਾਲਾ ਕੀਤਾ ਹੈ, ਇਸਦੀ ਮਿਸਾਲ ਮੇਰੀ ਨਜ਼ਰ ਹੇਠੋਂ ਨਹੀਂ ਗੁਜ਼ਰੀ। ਸ਼ਾਇਦ ਮੈਨੂੰ ਵੀ ਇਸ ਦਾ ਪਤਾ ਨਾ ਲੱਗਦਾ ਜੇ ਮੇਰੇ ਪਿਆਰੇ ਮਿੱਤਰ ਜਗਦੀਸ਼ ਸਿੰਘ ਵਰਿਆਮ ਤੋਂ ਮੈਨੂੰ ਇਹ ਜਾਣਕਾਰੀ ਨਾ ਮਿਲਦੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੁਚੱਜੀ ਅਤੇ ਯੋਗ ਅਗਵਾਈ ਵਿਚ ਨੌਜੁਆਨ ਪੀੜ੍ਹੀ ਦੇ ਦਿਸ਼ਾ-ਨਿਰਦੇਸ਼ਨ ਲਈ ੧੯੬੫ ਵਿਚ 'ਨਾਮਧਾਰੀ ਵਿਦਿਅਕ ਜਥਾ' ਦੀ ਸਥਾਪਨਾ ਕੀਤੀ ਗਈ। ਆਜ਼ਾਦੀ ਸੰਗਰਾਮ ਵਿਚ ਨਾਮ-ਧਾਰੀਆਂ ਦਾ ਮੁਹਰਲਾ ਅਤੇ ਮਹੱਤਵਪੂਰਨ ਰੋਲ ਸਰਬ-ਵਿਦਿਤ ਹੈ। ਆਪਣੇ ਦੇਸ਼-ਪ੍ਰੇਮ ਅਤੇ ਸਾਮਰਾਜ-ਵਿਰੋਧੀ ਸਰਗਰਮ ਰੋਲ ਸਦਕਾ ਉਹਨਾਂ ਨੂੰ ਅੰਗਰੇਜ਼ੀ ਕਹਿਰ ਅਤੇ ਜਬਰ ਦਾ ਨਿਸ਼ਾਨਾ ਬਣਨਾ ਪਿਆ। ਉਹਨਾਂ ਦੇ ਪਰਮੁੱਖ ਕੇਂਦਰ ਭੈਣੀ ਸਾਹਿਬ ਵਿਖੇ ਪੰਜਾਹ ਸਾਲ ਦੇ ਲਗਪਗ ਪੁਲਿਸ ਚੌਕੀ ਬੈਠੀ ਰਹੀ। ਇਸ ਦਾ ਕਾਰਨ ਸਾਫ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਤੋਂ ਪਿੱਛੋਂ ਦੂਸਰੇ ਸਤਿਗੁਰੂ ਸਾਹਿਬਾਨ ਵੀ ਉਸੇ ਜੋਤ ਨੂੰ ਲੈ ਕੇ ਅੱਗੇ ਵੱਧਦੇ ਹੋਏ, ਹਿੰਦੂ ਸਿੱਖ ਏਕਤਾ ਲਈ ਸਦਾ ਯਤਨ ਕਰਦੇ ਰਹੇ, ਰਜਵਾੜਾ-ਸ਼ਾਹੀ ਦੇ ਖਿਲਾਫ ਮੁਹਿੰਮਾਂ ਵਿੱਢਦੇ ਰਹੇ ਅਤੇ ਸਭ ਤੋਂ ਵੱਧ ਇਹਨਾਂ ਕਾਰਜਾਂ ਸਦਕਾ ਅੰਗਰੇਜ਼ ਹਾਕਮਾਂ ਦੀਆਂ ਅੱਖਾਂ ਵਿਚ ਰੋੜ ਬਣਕੇ ਰੜਕਦੇ ਰਹੇ। ਕੁਦਰਤੀ ਸੀ ਇਹਨਾਂ ਸੰਕਟ-ਕਾਲੀਨ ਸਰਗਰਮੀਆਂ ਦੌਰਾਨ ਜਿਥੇ ਨਾਮਧਾਰੀਆਂ ਦਾ ਦੇਸ਼-ਭਗਤਕ ਅਤੇ ਕੁਰਬਾਨੀ ਦਾ ਪਹਿਲੂ ਤਾਂ ਸਮੁੱਚੇ ਭਾਰਤੀ ਇਤਿਹਾਸ ਵਿਚ ਉੱਭਰਕੇ ਸਾਹਮਣੇ ਆਇਆ ਅਤੇ ਭਾਰਤੀ ਜਨਤਾ ਦੀਆਂ ਨਜ਼ਰਾਂ ਵਿਚ ਇਸ ਭਾਈਚਾਰੇ ਦਾ ਦੇਸ਼ ਲਈ ਆਪਾ-ਵਾਰੂ ਰੁਝਾਨ ਡੂੰਘੀ ਸ਼ਰਧਾ ਤੇ ਸਤਿਕਾਰ ਦਾ ਪਾਤਰ ਬਣਿਆ ਪਰ ਇਸਦੇ ਨਾਲ ਹੀ ਅੰਗਰੇਜ਼ੀ ਸਿੱਖਿਆ ਅਤੇ ਨੌਕਰੀਆਂ ਦਾ ਬਾਈਕਾਟ ਕਰਨ ਸਦਕਾ, ਸੰਕਟਕਾਲੀ ਸਥਿਤੀਆਂ ਵਿਚ ਪਰਮੁੱਖ ਰਾਜਸੀ ਤੇ ਧਾਰਮਿਕ ਸਰਗਰਮੀਆਂ ਤੋਂ ਬਿਨਾਂ ਜ਼ਿੰਦਗੀ ਨੂੰ ਭਰਪੂਰ ਤੇ ਮੁਕੰਮਲ ਬਨਾਉਣ ਵਾਲੇ ਵਿਵਿਧ ਬੌਧਿਕ ਤੇ ਕਲਾਤਮਕ ਰੁਝੇਵਿਆਂ ਨੂੰ ਮੁਅਤਲ ਕਰਨ ਤੇ ਉਸ ਵੱਲ ਧਿਆਨ ਨਾ ਦੇਣ ਸਦਕਾ ਇਕ ਤਰ੍ਹਾਂ ਦਾ ਪਿਛੜੇਵੇਂ ਦਾ ਖੋਰਾ ਵੀ ਲੱਗਾ। ਇਹੋ ਹੀ ਸਮਾਂ ਸੀ ਜਦੋਂ ਸਤਿਗੁਰੂ ਜੀ ਦੀ ਬਾਰੀਕ ਅੱਖ ਨੇ ਨਵੀਂ ਨੌਜੁਆਨ ਨਸਲ ਨੂੰ ਜ਼ਿੰਦਗੀ ਅਤੇ ਭਵਿੱਖ ਦੀਆਂ ਲੋੜਾਂ ਨਾਲ ਜੋੜਨ ਲਈ, ਸਰੀਰਕ, ਬੌਧਿਕ ਅਤੇ ਕਲਾਤਮਕ ਪੱਖਾਂ ਤੋਂ ਸੰਤੁਲਤ ਅਤੇ ਪਰਪੱਕ ਸ਼ਖ਼ਸੀਅਤ ਉਸਾਰਨ ਲਈ 'ਨਾਮਧਾਰੀ ਵਿਦਿਅਕ ਜਥਾ' ਦੀ ਸਥਾਪਨਾ ਕੀਤੀ।

ਇਸ ਜਥੇ ਦੀ ਸਭ ਤੋਂ ਪਹਿਲੀ ਵਿਲੱਖਣਤਾ ਤਾਂ

# ਪੰਜਾਬੀ ਭਾਈਚਾਰੇ ਲਈ ਪ੍ਰੇਰਨਾ-ਸ੍ਰੋਤ

ਪੰਜਾਬੀ ਆਪ ਹੀ ਆਪਣੇ ਆਪਨੂੰ 'ਲੜਨ ਭਿੜਨ ਵਾਲੇ' 'ਮੂਰਖ' ਅਤੇ 'ਕਮਅਕਲ' ਆਖਕੇ ਆਪਣਾ ਮੌਜੂ ਉਡਾਉਂਦੇ ਰਹਿੰਦੇ ਹਨ। ਇਸ ਤੋਂ ਉਹਨਾਂ ਦੀ ਆਪਣੇ ਆਪ ਤੇ ਬੇਬਾਕ ਹੱਸ ਸਕਣ ਦੀ ਸਮਰੱਥਾ ਅਤੇ ਕੁਝ ਕੁਛ ਸੂੰ-ਸੋਝੀ' ਦਾ ਪਤਾ ਤਾਂ ਚੱਲਦਾ ਹੀ ਹੈ ਪਰ ਨਾਲ ਹੀ ਇਕ ਹੋਰ ਮਹੱਤਵਪੂਰਨ ਨੁਕਤੇ ਵੱਲ ਵੀ ਧਿਆਨ ਜਾਂਦਾ ਹੈ। ਨਿਰਸੰਦੇਹ ਪੰਜਾਬੀਆਂ ਨੇ ਸਾਹਿਤ, ਕਲਾ, ਖੇਡਾਂ, ਵਿਗਿਆਨ ਤੇ ਕੋਮਲ ਕਲਾਵਾਂ ਦੇ ਖੇਤਰ ਵਿਚ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਦੀਆਂ ਹਸਤੀਆਂ ਪੈਦਾ ਕੀਤੀਆਂ ਨੇ ਪਰ ਉਹ ਵਿਅਕਤੀਗਤ ਪ੍ਰਤਿਭਾ ਦਾ ਚਮਤਕਾਰ ਹੀ ਹਨ। ਸਮੂਹਕ ਤੌਰ 'ਤੇ, ਜਥੇਬੰਦਕ ਪੱਧਰ 'ਤੇ ਇਹਨਾਂ 'ਬਾਰੀਕ' ਜੀਵਨ-ਸਰਗਰਮੀਆਂ ਨੂੰ ਉਹਨਾਂ ਨੇ ਆਪਣੀ ਜੀਵਨ-ਜਾਚ ਦਾ ਅਟੁੱਟ ਅੰਗ ਨਹੀਂ ਬਣਾਇਆ। ਇਹੋ ਹੀ ਕਾਰਨ ਹੈ ਕਿ ਵਿਅਕਤੀਗਤ ਪੱਧਰ 'ਤੇ ਏਨੀਆਂ ਮਾਣਯੋਗ ਪ੍ਰਾਪਤੀਆਂ ਕਰਨ ਦੇ ਬਾਵਜੂਦ ਅਸੀਂ ਕਈ ਵਾਰ ਆਪਣੇ ਅਤੇ ਦੂਜਿਆਂ ਦੇ ਹਾਸੇ ਦਾ ਸ਼ਿਕਾਰ ਬਣਦੇ ਹਾਂ। ਸਿੱਖ ਗੁਰੂ ਸਾਹਿਬਾਨ ਨੇ ਆਪਣੇ ਸਮਿਆਂ ਵਿਚ ਇਹ ਯਤਨ ਕੀਤੇ। ਉਹਨਾਂ ਨੇ ਸਰੀਰਕ ਮਜ਼ਬੂਤੀ, ਤੰਦਰੁਸਤੀ ਅਤੇ ਲੜਨ-ਕਲਾ ਵਿਚ ਮੁਹਾਰਤ ਵੱਲ ਹੀ ਸਿੱਖਾਂ ਦਾ ਧਿਆਨ ਨਹੀਂ ਮੋੜਿਆ ਸਗੋਂ ਸਰੀਰਕ ਯੋਗਤਾ ਦੇ ਨਾਲ ਨਾਲ ਬੌਧਿਕ ਤੇ ਕਲਾਤਮਕ ਯੋਗਤਾ ਪੈਦਾ ਕਰਨ ਲਈ ਜਥੇਬੰਦਕ ਉਪਰਾਲੇ ਵੀ ਕੀਤੇ। ਉਸ ਤੋਂ ਬਾਦ ਜੰਗਾਂ-ਯੁਧਾਂ ਅਤੇ ਗੁਲਾਮੀ ਦੇ ਦੌਰ ਵਿਚ ਅਸੀਂ ਇਸ ਪੱਖੋਂ ਅਵੇਸਲੇ ਹੋ ਗਏ। ਵੀਹਵੀਂ ਸਦੀ ਵਿਚ ਕੁਝ ਅਦਾਰਿਆਂ ਨੇ ਇਸ ਪੱਖ ਵੱਲ ਧਿਆਨ ਜ਼ਰੂਰ ਦਿੱਤਾ, ਪਰ ਇਹ ਏਨਾ ਵਿਆਪਕ ਸਰੂਪ ਧਾਰਨ ਨਹੀਂ ਕਰ ਸਕਿਆ।

ਪੰਜਾਬੀਆਂ ਲਈ ਸਭ ਤੋਂ ਪਹਿਲੀ ਤੇ ਮਹੱਤਵਪੂਰਨ ਲੋੜ ਹੈ ਆਪਣੀ ਨੌਜੁਆਨ ਪੀੜ੍ਹੀ ਨੂੰ ਜ਼ਿੰਦਗੀ ਦੇ ਸੱਚ, ਕੋਮਲਤਾ, ਖੂਬਸੂਰਤੀ ਤੇ ਸੰਵੇਦਨਸ਼ੀਲਤਾ ਨਾਲ ਜੋੜਨਾ। ਸ਼ਾਇਦ ਇਹੋ ਘਾਟ ਸੀ ਕਿ ਪਿਛਲਾ ਦਹਾਕਾ ਨੁੱਚੜਦੇ ਲਹੂ ਵਿਚ ਭਿੱਜ ਕੇ ਰਹਿ ਗਿਆ। ਸਾਡੀਆਂ ਨੌਜੁਆਨ ਜਥੇਬੰਦੀਆਂ ਕੇਵਲ ਰਾਜਨੀਤੀ ਨਾਲ ਹੀ ਜੁੜੀਆਂ ਹੋਈਆਂ ਹਨ।

ਨੌਜੁਆਨਾਂ ਨੂੰ ਭਵਿੱਖ ਲਈ ਤਿਆਰ ਕਰਨ ਲਈ, ਉਹਨਾਂ ਦੀ ਸਰਬਾਂਗੀ ਸ਼ਖ਼ਸੀਅਤ ਨੂੰ ਤਰਤੀਬਣ ਅਤੇ ਤਰਾਸ਼ਣ ਲਈ ਜਿੰਨੀ ਗੰਭੀਰਤਾ ਨਾਲ ਨਾਮਧਾਰੀ ਸਮਾਜ ਨੇ ਸੁਚੱਜਾ ਅਤੇ ਜਥੇਬੰਦਕ ਉਪਰਾਲਾ ਕੀਤਾ ਹੈ, ਇਸਦੀ ਮਿਸਾਲ ਮੇਰੀ ਨਜ਼ਰ ਹੇਠੋਂ ਨਹੀਂ ਗੁਜ਼ਰੀ। ਸ਼ਾਇਦ ਮੈਨੂੰ ਵੀ ਇਸ ਦਾ ਪਤਾ ਨਾ ਲੱਗਦਾ ਜੇ ਮੇਰੇ ਪਿਆਰੇ ਮਿੱਤਰ ਜਗਦੀਸ਼ ਸਿੰਘ ਵਰਿਆਮ ਤੋਂ ਮੈਨੂੰ ਇਹ ਜਾਣਕਾਰੀ ਨਾ ਮਿਲਦੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੁਚੱਜੀ ਅਤੇ ਯੋਗ ਅਗਵਾਈ ਵਿਚ ਨੌਜੁਆਨ ਪੀੜ੍ਹੀ ਦੇ ਦਿਸ਼ਾ-ਨਿਰਦੇਸ਼ਨ ਲਈ ੧੯੬੫ ਵਿਚ 'ਨਾਮਧਾਰੀ ਵਿਦਿਅਕ ਜਥਾ' ਦੀ ਸਥਾਪਨਾ ਕੀਤੀ ਗਈ। ਆਜ਼ਾਦੀ ਸੰਗਰਾਮ ਵਿਚ ਨਾਮ-ਧਾਰੀਆਂ ਦਾ ਮੁਹਰਲਾ ਅਤੇ ਮਹੱਤਵਪੂਰਨ ਰੋਲ ਸਰਬ-ਵਿਦਿਤ ਹੈ। ਆਪਣੇ ਦੇਸ਼-ਪ੍ਰੇਮ ਅਤੇ ਸਾਮਰਾਜ-ਵਿਰੋਧੀ ਸਰਗਰਮ ਰੋਲ ਸਦਕਾ ਉਹਨਾਂ ਨੂੰ ਅੰਗਰੇਜ਼ੀ ਕਹਿਰ ਅਤੇ ਜਬਰ ਦਾ ਨਿਸ਼ਾਨਾ ਬਣਨਾ ਪਿਆ। ਉਹਨਾਂ ਦੇ ਪਰਮੁੱਖ ਕੇਂਦਰ ਭੈਣੀ ਸਾਹਿਬ ਵਿਖੇ ਪੰਜਾਹ ਸਾਲ ਦੇ ਲਗਪਗ ਪੁਲਿਸ ਚੌਕੀ ਬੈਠੀ ਰਹੀ। ਇਸ ਦਾ ਕਾਰਨ ਸਾਫ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਤੋਂ ਪਿੱਛੋ ਦੂਸਰੇ ਸਤਿਗੁਰੂ ਸਾਹਿਬਾਨ ਵੀ ਉਸੇ ਜੋਤ ਨੂੰ ਲੈ ਕੇ ਅੱਗੇ ਵੱਧਦੇ ਹੋਏ, ਹਿੰਦੂ ਸਿੱਖ ਏਕਤਾ ਲਈ ਸਦਾ ਯਤਨ ਕਰਦੇ ਰਹੇ, ਰਜਵਾੜਾ-ਸ਼ਾਹੀ ਦੇ ਖਿਲਾਫ ਮੁਹਿੰਮਾਂ ਵਿੱਢਦੇ ਰਹੇ ਅਤੇ ਸਭ ਤੋਂ ਵੱਧ ਇਹਨਾਂ ਕਾਰਜਾਂ ਸਦਕਾ ਅੰਗਰੇਜ਼ ਹਾਕਮਾਂ ਦੀਆਂ ਅੱਖਾਂ ਵਿਚ ਰੋੜ ਬਣਕੇ ਰੜਕਦੇ ਰਹੇ। ਕੁਦਰਤੀ ਸੀ ਇਹਨਾਂ ਸੰਕਟ-ਕਾਲੀਨ ਸਰਗਰਮੀਆਂ ਦੌਰਾਨ ਜਿਥੇ ਨਾਮਧਾਰੀਆਂ ਦਾ ਦੇਸ਼-ਭਗਤਕ ਅਤੇ ਕੁਰਬਾਨੀ ਦਾ ਪਹਿਲੂ ਤਾਂ ਸਮੁੱਚੇ ਭਾਰਤੀ ਇਤਿਹਾਸ ਵਿਚ ਉੱਭਰਕੇ ਸਾਹਮਣੇ ਆਇਆ ਅਤੇ ਭਾਰਤੀ ਜਨਤਾ ਦੀਆਂ ਨਜ਼ਰਾਂ ਵਿਚ ਇਸ ਭਾਈਚਾਰੇ ਦਾ ਦੇਸ਼ ਲਈ ਆਪਾ-ਵਾਰੂ ਰੁਝਾਨ ਡੂੰਘੀ ਸ਼ਰਧਾ ਤੇ ਸਤਿਕਾਰ ਦਾ ਪਾਤਰ ਬਣਿਆ ਪਰ ਇਸਦੇ ਨਾਲ ਹੀ ਅੰਗਰੇਜ਼ੀ ਸਿੱਖਿਆ ਅਤੇ ਨੌਕਰੀਆਂ ਦਾ ਬਾਈਕਾਟ ਕਰਨ ਸਦਕਾ, ਸੰਕਟਕਾਲੀ ਸਥਿਤੀਆਂ ਵਿਚ ਪਰਮੁੱਖ ਰਾਜਸੀ ਤੇ ਧਾਰਮਿਕ ਸਰਗਰਮੀਆਂ ਤੋਂ ਬਿਨਾਂ ਜ਼ਿੰਦਗੀ ਨੂੰ ਭਰਪੂਰ ਤੇ ਮੁਕੰਮਲ ਬਨਾਉਣ ਵਾਲੇ ਵਿਵਿਧ ਬੌਧਿਕ ਤੇ ਕਲਾਤਮਕ ਰੁਝੇਵਿਆਂ ਨੂੰ ਮੁਅਤਲ ਕਰਨ ਤੇ ਉਸ ਵੱਲ ਧਿਆਨ ਨਾ ਦੇਣ ਸਦਕਾ ਇਕ ਤਰ੍ਹਾਂ ਦਾ ਪਿਛੜੇਵੇਂ ਦਾ ਖੋਰਾ ਵੀ ਲੱਗਾ। ਇਹੋ ਹੀ ਸਮਾਂ ਸੀ ਜਦੋਂ ਸਤਿਗੁਰੂ ਜੀ ਦੀ ਬਾਰੀਕ ਅੱਖ ਨੇ ਨਵੀਂ ਨੌਜੁਆਨ ਨਸਲ ਨੂੰ ਜ਼ਿੰਦਗੀ ਅਤੇ ਭਵਿੱਖ ਦੀਆਂ ਲੋੜਾਂ ਨਾਲ ਜੋੜਨ ਲਈ, ਸਰੀਰਕ, ਬੌਧਿਕ ਅਤੇ ਕਲਾਤਮਕ ਪੱਖਾਂ ਤੋਂ ਸੰਤੁਲਤ ਅਤੇ ਪਰਪੱਕ ਸ਼ਖ਼ਸੀਅਤ ਉਸਾਰਨ ਲਈ 'ਨਾਮਧਾਰੀ ਵਿਦਿਅਕ ਜਥਾ' ਦੀ ਸਥਾਪਨਾ ਕੀਤੀ।

ਇਸ ਜਥੇ ਦੀ ਸਭ ਤੋਂ ਪਹਿਲੀ ਵਿਲੱਖਣਤਾ ਤਾਂ

ਇਹੋ ਸੀ ਕਿ ਇਹ ਹੋਰ ਨੌ-ਜੁਆਨ ਜਥੇਬੰਦੀਆਂ ਵਾਂਗ ਕੋਈ ਰਾਜਸੀ ਜਥੇਬੰਦੀ ਨਹੀਂ ਸੀ ਸਗੋਂ ਇਸਦਾ ਮਕਸਦ ਸਤਿਗੁਰੂ ਜੀ ਦੀ ਨਿਗਰਾਨੀ ਅਤੇ ਅਗਵਾਈ ਵਿਚ ਭਵਿੱਖ ਵਿਚ ਵਡੇਰੀਆਂ ਪ੍ਰਾਪਤੀਆਂ ਕਰ ਸਕਣ ਵਾਲੀ ਮੌਲਿਕ ਤੇ ਵਿਲੱਖਣ ਪ੍ਰਤਿਭਾ ਦੀ ਪਛਾਣ ਕਰਨਾ ਸੀ, ਕਿਉਂਕਿ ਸਤਿਗੁਰੂ ਜੀ ਨੇ ਮਹਿਸੂਸ ਕਰ ਲਿਆ ਸੀ ਕਿ ਸਿੱਖ ਗੁਰੂ ਸਾਹਿਬਾਨ ਵੱਲੋਂ ਸ਼ੁਰੂ ਕੀਤੀ ਗਈ ਮਹੱਤਵਪੂਰਨ ਪਰੰਪਰਾ ਨੂੰ ਮੁੜ ਸ਼ੁਰੂ ਕੀਤਿਆਂ ਹੀ ਨਾਮਧਾਰੀ ਅਤੇ ਪੰਜਾਬੀ ਭਾਈਚਾਰੇ ਦਾ ਕਲਿਆਣ ਹੋਣਾ ਹੈ। ਬਹੁਤ ਸਾਰੀਆਂ ਪ੍ਰਤਿਭਾਵਾਂ, ਜੌਹਰੀ ਦੀ ਪਛਾਣ ਬਿਨਾਂ ਹੀ, ਅਣਸੁਖਾਵੇਂ ਤੇ ਪ੍ਰਤੀਕੂਲ ਮਾਹੌਲ ਵਿਚ ਸੜ ਝੁਲਸ ਤੇ ਕੁਮਲਾ ਜਾਂਦੀਆਂ ਹਨ। ਨਾ ਉਹਨਾਂ ਨੂੰ ਕੋਈ ਪਛਾਣਦਾ ਹੈ ਨਾ ਉਸਦੇ ਵਾਰਸਾਂ ਕੋਲ ਮਾਹੌਲ, ਸਿਖਿਆ ਅਤੇ ਸਾਧਨ ਹੁੰਦੇ ਕਿ ਉਸ ਪ੍ਰਤਿਭਾ ਦਾ ਸਹਿਜ ਵਿਗਾਸ ਹੋ ਸਕੇ। 'ਨਾਮਧਾਰੀ ਵਿਦਿਅਕ ਜਥਾ' ਸਤਿਗੁਰੂ ਜੀ ਦੀ ਨਿਗਰਾਨੀ ਅਧੀਨ ਆਪਣੇ ਭਾਈਚਾਰੇ ਦੀਆਂ ਅਜਿਹੀਆਂ ਹੀ ਮੌਲਿਕ ਤੇ ਸੰਭਾਵਨਾਵਾਂ ਭਰਪੂਰ ਪ੍ਰਤਿਭਾਵਾਂ ਦੀ ਤਲਾਸ਼ ਕਰਦਾ ਹੈ ਤੇ ਫਿਰ ਜਿਸ ਵੀ ਖੇਤਰ (ਖੇਡਾਂ, ਸੰਗੀਤ, ਸਾਹਿਤ, ਤੇ ਹੋਰ ਕੋਮਲ ਕਲਾਵਾਂ) ਵਿਚ ਉਨ੍ਹਾਂ ਦੇ ਪ੍ਰਫੁਲਤ ਹੋਣ ਦੀਆਂ ਸੰਭਾਵਨਾਵਾਂ ਹੁੰਦੀਆਂ ਹਨ, ਉਸ ਖੇਤਰ ਦੇ ਉਸਤਾਦ ਤਲਾਸ਼ ਕਰਨਾ, ਉਹਨਾਂ ਦੇ ਖਰਚੇ, ਨੌਜੁਆਨਾਂ ਦੇ ਆਪਣੇ ਖਰਚੇ ਤੇ ਹਰ ਪਰਕਾਰ ਦੀ ਹੋਰ ਜ਼ਿੰਮੇਵਾਰੀ ਸਤਿਗੁਰੂ ਜੀ ਦੇ ਮਾਧਿਅਮ ਰਾਹੀਂ ਸਮੁੱਚੇ ਨਾਮ-ਧਾਰੀ ਸਮਾਜ ਸਿਰ ਆ ਪੈਂਦੀ ਹੈ। ਇੰਝ ਉਹ ਪ੍ਰਤਿਭਾਵਾਨ ਨੌਜੁਆਨ ਕੇਵਲ ਆਪਣੇ ਪਰਿਵਾਰ ਦਾ ਹੀ ਨਹੀਂ ਰਹਿ ਜਾਂਦਾ ਸਗੋਂ ਉਹ ਸਮੁੱਚੇ ਨਾਮਧਾਰੀ ਪਰਿਵਾਰ ਦਾ ਮਾਣਯੋਗ ਅੰਗ ਬਣ ਜਾਂਦਾ ਹੈ।

'ਨਾਮਧਾਰੀ ਵਿਦਿਅਕ ਜਥਾ' ਦੇ ਉੱਦਮ ਦਾ ਹੀ ਸਿੱਟਾ ਹੈ ਕਿ ਵਿਭਿੰਨ ਖੇਤਰਾਂ ਵਿਚ ਨਾਮਧਾਰੀਆਂ ਨੇ ਆਪਣੀ ਯੋਗਤਾ ਅਤੇ ਸਮਰੱਥਾ ਦੀ ਧਾਂਕ ਜਮਾਈ ਹੈ। ਸਤਿਗੁਰੂ ਜੀ ਆਪ ਵੀ ਕਲਾਤਮਕ ਰੁਚੀਆਂ ਦੇ ਧਾਰਨੀ, ਚੰਗੇ ਸੰਗੀਤਕਾਰ ਅਤੇ ਸੰਗੀਤ-ਸੋਝੀ ਦੇ ਮਾਲਕ ਹਨ। ਸ਼ਾਇਦ ਇਹੋ ਹੀ ਕਾਰਨ ਹੈ ਕਿ ਸੰਗੀਤ ਦੇ ਖੇਤਰ ਵਿਚ ਨਾਮਧਾਰੀ ਸੰਗੀਤਕਾਰ ਭਾਰਤ ਪੱਧਰ ਤੇ ਪ੍ਰਸਿਧੀ ਹਾਸਲ ਕਰ ਚੁਕੇ ਹਨ। ਸੁਖਵਿੰਦਰ ਸਿੰਘ ਪਿੰਕੀ ਜਿਹਾ ਨੌਜੁਆਨ ਤਬਲਾ-ਵਾਦਕ ਤਾਂ ਅੱਜ ਅੰਤਰਰਾਸ਼ਟਰੀ ਪਛਾਣ ਦਾ ਹਿੱਸਾ ਵੀ ਬਣਦਾ ਜਾ ਰਿਹਾ ਹੈ। ਖੇਡਾਂ ਵਿਚ ਨਾਮਧਾਰੀ ਹਾਕੀ ਟੀਮ ਰਾਸ਼ਟਰੀ ਪੱਧਰ ਦੀਆਂ ਟੀਮਾਂ ਵਿਚ ਸ਼ਾਮਲ ਤਾਂ ਹੈ ਹੀ ਸਗੋਂ ਦੀਦਾਰ ਸਿੰਘ ਜੀ ਜਿਹੇ ਉਲੰਪੀਅਨ ਵੀ ਪੈਦਾ ਕੀਤੇ ਹਨ। ਇਸ ਟੀਮ ਦੀ ਤਿਆਰੀ ਲਈ ਵਿਸ਼ੇਸ਼ ਕੋਚਾਂ ਦਾ ਪ੍ਰਬੰਧ ਕਰਨਾ ਵਿਦੇਸ਼ੀ ਟੀਮਾਂ ਦੇ ਨਾਲ ਮੈਚ ਖੇਡਣ ਲਈ ਵਿਦੇਸ਼ਾਂ ਦੇ ਟੂਰ ਆਪਣੇ ਖਰਚੇ 'ਤੇ ਕਰਵਾਉਣੇ ਵੀ ਖੇਡਾਂ ਦੇ ਖੇਤਰ ਵਿਚ ਨਾਮਧਾਰੀਆਂ ਦੀ ਗੰਭੀਰਤਾ ਦੀ ਟੋਹ ਦਿੰਦੇ ਹਨ। ਚਿਤਰਕਾਰੀ ਅਤੇ ਬੁੱਤਕਾਰੀ ਦੇ ਖੇਤਰ ਵਿਚ ਇਹਨਾਂ ਦੀਆਂ ਪ੍ਰਾਪਤੀਆਂ ਜ਼ਿਕਰਯੋਗ ਬਣਦੀਆਂ ਜਾ ਰਹੀਆਂ ਹਨ।

ਨਾਮਧਾਰੀਆਂ ਦੀਆਂ ਬੌਧਿਕ ਸਰਗਰਮੀਆਂ ਅਤੇ ਪ੍ਰਾਪਤੀਆਂ ਦੇ ਆਦਾਨ ਪ੍ਰਦਾਨ ਲਈ ਪਰਚੇ ਵੀ ਕੱਢੇ ਗਏ। 'ਸਤਿਜੁਗ' ਹਫਤਾਵਾਰੀ ਤਾਂ ਨਿਰੋਲ ਨਾਮਧਾਰੀ ਜੀਵਨ ਜਾਚ ਦੇ ਪ੍ਰਚਾਰ ਪ੍ਰਸਾਰ ਨਾਲ ਹੀ ਸੰਬੰਧਿਤ ਹੈ ਜਦੋਂ ਕਿ ਮਾਸਿਕ 'ਵਰਿਆਮ' ਨੇ ਇਸ ਸਭ ਕੁਝ ਦੇ ਨਾਲ ਨਾਲ ਸਾਹਿਤਕ ਖੇਤਰ ਵਿਚ ਵੀ ਆਪਣੀ ਨਿੱਜੀ ਤੇ ਵਿਲੱਖਣ ਪਛਾਣ ਬਣਾ ਲਈ ਹੈ। ਦਿੱਲੀ ਤੋਂ ਨਿਕਲਦਾ ਇਕ ਹੋਰ ਸਪਤਾਹਕ ਵਰਤਮਾਨ ਹਿੰਦੁਸਤਾਨ ਵੀ ਸਾਹਿਤਕ ਸਰਗਰਮੀਆਂ ਨੂੰ ਥਾਂ ਦਿੰਦਾ ਹੈ। ਨਾਮਧਾਰੀ ਜਗਤ ਦਾ ਸਾਹਿਤ ਪ੍ਰੇਮ ਕਿਸੇ ਤੋਂ ਵੀ ਗੁੱਝਾ ਨਹੀਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਗੁਰਬਖਸ਼ ਸਿੰਘ ਪ੍ਰੀਤ-ਲੜੀ ਨਾਲ ਸੰਬੰਧ ਤੇ ਪ੍ਰੀਤ-ਲੜੀ ਦਾ ਪਾਠਕ ਹੋਣਾ ਦੱਸਦਾ ਹੈ ਕਿ ਕਿਵੇਂ ਨਾਮਧਾਰੀ ਜਗਤ ਪੰਜਾਬੀ ਜਨ-ਜੀਵਨ ਵਿਚ ਪਰਚਾਰੇ ਜਾਂਦੇ ਨਵੇਂ ਗਿਆਨ ਨਾਲ ਜੁੜਿਆ ਹੋਇਆ ਸੀ। ਸੰਤ ਇੰਦਰ ਸਿੰਘ ਚੱਕਰਵਰਤੀ ਦਾ ਨਾਂ ਪੰਜਾਬੀ ਦੇ ਸਾਹਿਤਕ ਹਲਕਿਆਂ ਵਿਚ ਬੜੇ ਸਤਿਕਾਰ ਨਾਲ ਲਿਆ ਜਾਂਦਾ ਸੀ। ਬਜ਼ੁਰਗ ਸਾਹਿਤਕਾਰ ਅਮਰ ਭਾਰਤੀ ਜਿਸਦੀਆਂ ਲਿਖਤਾਂ ਮੈਂ ਬਚਪਨ ਤੋਂ ਪੜ੍ਹਦਾ ਆਇਆ ਹਾਂ ਤੇ ਉਸਦਾ ਮੇਰੇ ਉੱਪਰ ਬਹੁਤ ਹੀ ਸੁਖਾਵਾਂ ਪ੍ਰਭਾਵ ਸੀ ਪਤਾ ਲਗਣ 'ਤੇ ਨਾਮਧਾਰੀ ਨਿਕਲਿਆ। ਭਾਰਤੀ ਜੀ ਨੇ ਅਨੁਵਾਦ ਦੇ ਖੇਤਰ ਵਿਚ ਤਾਂ ਸਾਹਿਤ ਅਕਾਡਮੀ ਪੁਰਸਕਾਰ ਵੀ ਪ੍ਰਾਪਤ ਕੀਤਾ। ਪ੍ਰੀਤਮ ਸਿੰਘ ਕਵੀ, ਅੱਸੀ ਸਾਲ ਤੋਂ ਵੀ ਵਡੇਰੀ ਉਮਰ ਵਿਚ ਨੌਜੁਆਨਾਂ ਨਾਲੋਂ ਵੀ ਵੱਧ ਸਰਗਰਮੀ ਨਾਲ ਸਾਹਿਤਕ ਕਾਰਜਾਂ ਵਿਚ ਜੁਟਿਆ ਹੋਇਆ ਹੈ। ਇਕ ਚੰਗੇ ਕਵੀ ਹੋਣ ਤੋਂ ਬਿਨਾਂ ਆਪਣੇ ਸ਼ਬਦਾਂ ਦੀ ਜਾਦੂਗਰੀ ਨਾਲ ਪਾਠਕਾਂ ਨੂੰ ਨਾਲ ਵਹਾ ਕੇ ਲੈ ਜਾਣ ਵਾਲੀ ਉਸਦੀ ਵਾਰਤਕ ਕਲਾ ਅਤੇ 'ਬੀਤੇ ਦੀਆਂ ਪੈੜਾਂ' ਦੇ ਮਾਧਿਅਮ ਰਾਹੀਂ ਇਕ ਵੱਖਰੀ ਰੂਪ ਵਿਧਾ ਦੀ ਸਥਾਪਨਾ ਵਿਲੱਖਣ ਪ੍ਰਾਪਤੀ ਹਨ। ਜਗਦੀਸ਼ ਸਿੰਘ ਵਰਿਆਮ ਜਥੇ ਦਾ ਪ੍ਰਧਾਨ ਵੀ ਰਹਿ ਚੁੱਕਾ ਹੈ ਜੋ ਮਾਸਿਕ 'ਵਰਿਆਮ' ਦਾ ਸੰਪਾਦਕ, ਪੰਜਾਬੀ ਲੇਖਕ ਸਭਾ ਜਲੰਧਰ ਦਾ ਪ੍ਰਧਾਨ ਤੇ ਹੋਰ ਸਾਹਿਤਕ ਅਦਾਰਿਆਂ ਨਾਲ ਜੁੜਿਆ ਹੋਇਆ ਮਸ਼ਹੂਰ ਵਿਅਕਤੀ ਤਾਂ ਹੈ ਹੀ, ਸਗੋਂ ਪਿਛਲੇ ਸਮੇਂ ਤੋਂ 'ਵਰਿਆਮ' ਵਿਚ ਉਸਦੀ ਜੀਵਨ ਕਹਾਣੀ 'ਖਿਲਰੇ ਪੱਤਰੇ' ਦੇ ਛਪਣ



ਸਤਿਗੁਰੂ ਜਗਜੀਤ ਸਿੰਘ ਜੀ ਦਾ ਇਕ ਬਹੁਤ ਮਹਾਨ ਕਾਰਜ ਹੈ ਯੁਵਕਾਂ ਨੂੰ ਖੇਲਾਂ ਵੱਲ ਪ੍ਰੇਰਨਾ। ਤਸਵੀਰ ਵਿਚ ਆਪ ਨਾਮਧਾਰੀ ਹਾਕੀ ਟੀਮ ਦੇ ਜਵਾਨਾਂ (ਟਰਾਫੀ ਸਮੇਤ) ਅਤੇ ਕੋਚਾਂ ਦਰਮਿਆਨ ਸ਼ਸ਼ੋਭਿਤ ਹਨ।

ਨਾਲ ਉਸਦੀ ਕਰਤਾਰੀ ਪ੍ਰਤਿਭਾ ਦਾ ਜਲੌਅ ਵੇਖਣ ਨੂੰ ਮਿਲ ਰਿਹਾ ਹੈ। ਪੰਜਾਬੀ ਕਹਾਣੀ ਦਾ ਇਕ ਬਹੁਤ ਹੀ ਸਮਰਥ ਨਾਂ ਸੁਖਜੀਤ ਸਿਰਫ ਨਾਮਧਾਰੀਆਂ ਦਾ ਹੀ ਨਹੀਂ ਸਗੋਂ ਨਵੀਂ ਪੰਜਾਬੀ ਕਹਾਣੀ ਦਾ ਵੀ ਮਾਣ ਹੈ। ਗਿਆਨ ਦਾ ਚਾਨਣ ਵੰਡਣ ਲਈ ਤੇ ਜੀਵਨ ਦੀਆਂ ਨਵੀਆਂ ਲੋੜਾਂ ਦੇ ਹਾਣ ਦੀ ਸਿੱਖਿਆ ਦੇਣ ਲਈ ਅਨੇਕਾਂ ਵਿਦਿਅਕ ਅਦਾਰੇ ਚਾਲੂ ਕੀਤੇ ਗਏ ਹਨ। ਪ੍ਰਿੰਸੀਪਲ ਅਜੀਤ ਸਿੰਘ ਜੋ ਇਕ ਚੰਗਾ ਕਵੀ ਵੀ ਹੈ ਸ੍ਰੇਸ਼ਠ ਅਧਿਆਪਕ ਦਾ ਨੈਸ਼ਨਲ ਅਵਾਰਡ ਵੀ ਪ੍ਰਾਪਤ ਕਰ ਚੁੱਕਿਆ ਹੈ। ਇੰਝ ਹੀ ਧਾਰਮਿਕ ਖੇਤਰ ਵਿਚ ਉਭਰਨ ਵਾਲੇ ਬਹੁਤੇ ਵਿਅਕਤੀ ਵਿਦਿਅਕ ਜਥੇ ਦੀ ਹੀ ਉਪਜ ਹਨ ਪ੍ਰਸਿੱਧ ਸਿਆਸੀ ਸ਼ਖਸੀਅਤ ਸ. ਹ. ਸ. ਹੰਸਪਾਲ ਵੀ ਨਾਮਧਾਰੀ ਸਮਾਜ ਨੂੰ ਵਿਦਿਅਕ ਜਥੇ ਦੀ ਹੀ ਦੇਣ ਹੈ।

ਅਜੋਕੇ ਨਾਮਧਾਰੀ ਸਮਾਜ ਦੇ ਨਕਸ਼ ਨਿਖਾਰਨ ਸੁਆਰਨ ਲਈ ਜਥੇ ਦਾ ਬਹੁਤ ਹੀ ਮਹੱਤਵਪੂਰਨ ਅਤੇ ਬੁਨਿਆਦੀ ਰੋਲ ਹੈ। ਅਜੋਕੇ ਨਾਮਧਾਰੀ ਸਮਾਗਮਾਂ ਦਾ ਪ੍ਰਬੰਧ ਵੀ ਜਥੇ ਦੇ ਕਾਰਕੁਨ ਹੀ ਕਰਦੇ ਹਨ।

ਗੱਲ ਕੀ ਪਿਛਲੇ ਸਾਲਾਂ ਵਿਚ ਇਹ ਜਥਾ ਨਾਮਧਾਰੀ ਚੇਤਨਾਂ ਦੇ ਪ੍ਰਚਾਰ ਦੀ ਹੀ ਰੀੜ ਦੀ ਹੱਡੀ ਨਹੀਂ ਬਣਿਆ ਸਗੋਂ ਇਸਨੇ ਸਤਿਗੁਰੂ ਜੀ ਦੇ ਆਸ਼ੀਰਵਾਦ ਸਦਕਾ ਬੌਧਿਕ ਤੇ ਕਲਾਤਮਕ ਪੱਖ ਤੋਂ ਇਕ ਲਹਿਰ ਉਸਾਰ ਲਈ ਹੈ। ਸਾਮਾਜਿਕ ਪੱਧਰ ਉੱਤੇ ਪ੍ਰਤਿਭਾ ਨੂੰ ਪਛਾਣ, ਉਭਾਰ ਅਤੇ ਸਤਿਕਾਰ ਕੇ ਹੀ ਅਜਿਹੀ ਲਹਿਰ ਸਮੁੱਚੇ ਪੰਜਾਬੀ ਭਾਈਚਾਰੇ ਨੂੰ ਉਸਾਰਨੀ ਚਾਹੀਦਾ ਹੈ ਤਦ ਹੀ ਸਾਡੇ ਕਲਚਰ ਨੂੰ 'ਐਗਰੀ ਕਲਚਰ' ਕਹਿਕੇ ਉਡਾਇਆ ਜਾਂਦਾ ਮਖੌਲ ਸਾਡੇ ਮੱਥੇ ਤੋਂ ਲੱਥੇਗਾ (ਭਾਵੇਂ ਕਿ ਵਾਹੀ ਅਤੇ ਪਸ਼ੂ-ਪਾਲਣ ਦੇ ਖੇਤਰ ਵਿਚ ਵੀ ਨਾਮਧਾਰੀਆਂ ਦੀ ਪਹਿਲ ਕਿਸੇ ਤੋਂ ਲੁਕੀ ਹੋਈ ਨਹੀਂ) 'ਨਾਮਧਾਰੀ ਵਿਦਿਅਕ ਜਥਾ' ਸਮੁੱਚੇ ਪੰਜਾਬੀ ਭਾਈਚਾਰੇ ਲਈ ਪ੍ਰੇਰਨਾ ਦਾ ਸ੍ਰੋਤ ਬਣ ਸਕਦਾ ਹੈ। ਕੀ ਪੰਜਾਬੀ ਜਿਸ ਤੋਂ ਪ੍ਰੇਰਨਾ ਲੈਣਗੇ ?

(ਪਰੂਫ ਪੜ੍ਹਦੇ ਸਮੇਂ ਹੀ ਮੈਨੂੰ ਜਗਦੀਸ਼ ਸਿੰਘ ਹੁਰਾਂ ਤੋਂ ਇਹ ਜਾਣ ਕੇ ਖੁਸ਼ੀ ਭਰੀ ਹੈਰਾਨੀ ਹੋਈ ਹੈ ਕਿ ਪੰਜਾਬੀ ਦਾ ਪ੍ਰਸਿਧ ਖੋਜੀ ਤੇ ਸਾਹਿਤ ਇਤਿਹਾਸਕਾਰ ਕਿਰਪਾਲ ਸਿੰਘ ਕਸੇਲ ਵੀ ਨਾਮਧਾਰੀ ਹੈ। ਪਰ ਇਸ ਦੇ ਨਾਲ ਹੀ ਮੈਨੂੰ ਇਹ ਵੀ ਮਹਿਸੂਸ ਹੋਇਆ ਕਿ ਆਪਣੀਆਂ ਪ੍ਰਾਪਤੀਆਂ ਤੇ ਆਪਣੇ ਆਦਮੀਆਂ ਬਾਰੇ ਪੰਜਾਬੀ ਜਗਤ ਤਕ ਪੂਰੀ ਜਾਣਕਾਰੀ ਕਰਾਉਣ ਜਾਂ ਪਹੁੰਚਾਉਣ ਵਿਚ ਜ਼ਰੂਰ ਕਿਤੇ ਕੋਈ ਘਾਟ ਹੈ। ਕੀ ਪਰਚਾਰ ਦੀ ਇਸ ਘਾਟ ਨੂੰ ਦੂਰ ਕਰਨ ਵਾਸਤੇ ਵੀ ਜੱਥਾ ਕੋਈ ਉਦਮ ਕਰੇਗਾ ?)

—ਵਰਿਆਮ ਸਿੰਘ ਸੰਧੂ

# ਸ੍ਰੀ ਭੈਣੀ ਸਾਹਿਬ 'ਚ ਕੁਝ ਪਲ

—ਸਵਰਗੀ ਸ: ਈਸ਼ਰ ਸਿੰਘ ਅਟਾਰੀ

ਬੜੇ ਚਿਰ ਦੀ ਰੀਝ ਸੀ ਕਿ ਮੈਂ ਸ੍ਰੀ ਭੈਣੀ ਸਾਹਿਬ ਦੀ ਉਸ ਪਵਿੱਤਰ ਜੂਹ ਦੀ ਧੂੜ ਪ੍ਰਾਪਤ ਕਰਾਂ ਜਿਥੋਂ ਉਨੀਂਵੀ ਸਦੀ ਦੀ ਅੰਤਲੀ ਚੁਥਾਈ ਵਿਚ ਪੰਜਾਬ ਵਿਚ ਬਿਦੇਸ਼ੀ ਸਾਮਰਾਜ ਵਿਰੁਧ ਇਕ ਪਾਸੇ ਬਗਾਵਤ ਅਤੇ ਦੂਜੇ ਪਾਸੇ ਸੁਦੇਸ਼ੀ ਦੀ ਲਹਿਰ ਦਾ ਅੰਕੁਰ ਫੁਟਿਆ ਸੀ। ਇਹ ਸ਼ਾਇਦ ੧੯੭ -੭੫ ਦੀ ਗੱਲ ਹੋਣੀ ਹੈ ਕਿ ਮੇਰੇ ਇਕ ਨਾਮਧਾਰੀ ਮਿੱਤਰ ਸੰਤੋਖ ਸਿੰਘ ਸਾਜਨ ਮੈਨੂੰ ਸ੍ਰੀ ਭੈਣੀ ਸਾਹਿਬ ਆਉਣ ਦਾ ਸੱਦਾ ਦੇ ਗਏ ਅਤੇ ਕਹਿ ਗਏ ਕਿ 'ਸ੍ਰੀ ਭੈਣੀ ਸਾਹਿਬ ਵਿਚ ਨਾਮਧਾਰੀ ਵਿਦਿਅਕ ਜਥਿਆਂ ਦਾ ਸਮਾਗਮ ਹੋਣਾ ਹੈ ਜਿਸ ਉਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਦਰਸ਼ਨ ਦੇਣੇ ਹਨ, ਜੇ ਉਦੋਂ ਆਉ ਤਾਂ ਬਹੁਤ ਚੰਗਾ ਹੋਵੇ।" ਮੈਂ ਜਲੰਧਰੋਂ ਇਕੱਲਾ ਹੀ ਰਵਾਨਾ ਹੋਇਆ ਅਤੇ ਵੱਡੀ ਸੜਕ ਤੋਂ ਉਤਰ ਕੇ ਭੈਣੀ ਸਾਹਿਬ ਦੀ ਪੁੰਨ ਭੂਮੀ ਦਾ ਰੁਖ ਕੀਤਾ। ਗਰਮੀ ਸੀ, ਪਰ ਜਦ ਮੰਜ਼ਿਲ ਦੀ ਸਿੱਕ ਹੋਵੇ ਤਾਂ ਰਾਹ ਦੀਆਂ ਕਠਿਨਾਈਆਂ ਕੁਝ ਨਹੀਂ ਖੋਂਹਦੀਆਂ। ਫਿਰ ਉਸੇ ਮਾਰਗ ਮੇਰੀ ਉਮਰ ਤੋਂ ਕਾਫੀ ਵੱਡੇ ਅਤੇ ਮੇਰੀ ਉਮਰ ਤੋਂ ਕਾਫੀ ਛੋਟੇ, ਸਗੋਂ ਬੱਚੇ, ਬੱਚੀਆਂ ਅਤੇ ਇਸਤਰੀਆਂ ਪੁਰਸ਼ ਉਤਸ਼ਾਹ ਨਾਲ ਵਧੀ ਜਾ ਰਹੇ ਸਨ, ਉਸਨੇ ਮੈਨੂੰ ਵੀ ਸਾਹਸ ਦਿੱਤਾ ਅਤੇ ਮੈਂ ਛੇਤੀ ਹੀ ਦੀਵਾਨ ਸਥਾਨ ਉਤੇ ਪੁੱਜ ਗਿਆ।

ਦੁੱਧ ਚਿਟੀਆਂ, ਦਸਤਾਰਾਂ, ਦੁਪੱਟੇ ਅਤੇ ਪੁਸ਼ਾਕਾਂ ਪਾਈ ਸੇਵਕ ਅਤੇ ਬੀਬੀਆਂ ਪਾਣੀ ਦੀ ਸੇਵਾ ਕਰ ਰਹੇ ਸਨ ਤਾਂ ਜੋ ਰਾਹ ਦੀ ਧੂੜ ਦੱਬੀ ਰਹੇ, ਕੁਝ ਸੇਵਕ ਲੰਗਰ ਵਿਚ ਸੇਵਾ ਕਰ ਰਹੇ ਸਨ ਅਤੇ ਜ਼ਰਾ ਕੁ ਅਗੇ ਇਕ ਵਿਸ਼ਾਲ ਮੰਡਪ ਹੇਠ ਦੀਵਾਨ ਸਜਿਆ ਹੋਇਆ ਸੀ—ਮਾਨੋ ਹੰਸਾਂ ਦਾ ਕੋਈ ਝੁੰਡ ਸੀ, ਜਿਹੜਾ ਕਿਸੇ ਮਾਨਸਰੋਵਰ ਉਤੇ ਆ ਲੱਥਾ ਸੀ। ਵੀਰ ਤੇ ਭੈਣਾਂ ਕੀਰਤਨ ਵਿਚ ਜੁੜੀਆਂ ਸੰਗਤਾਂ ਨੂੰ ਪੱਖੇ ਝੱਲ ਰਹੀਆਂ ਸਨ ਅਤੇ ਮੰਚ ਉਤੇ ਬੜੇ ਹੀ ਪਿਆਰੇ ਕੀਰਤਨੀਏ ਸ਼ਬਦ ਗਾਇਨ ਕਰ ਰਹੇ ਸਨ। ਇਸ ਕੀਰਤਨ ਦਾ ਇਕ ਵਚਿੱਤਰ ਰੰਗ ਇਹ ਸੀ ਕਿ ਕੀਰਤਨ ਕਰਨ ਵਾਲੇ ਏਨੀ ਮਸਤੀ ਵਿਚ ਸਨ ਕਿ ਗਾਇਕ ਅਤੇ ਸਰੋਤੇ ਸਭ ਵੱਜਦ ਵਿਚ ਆਏ ਹੋਏ ਸਨ। ਕੋਈ ਸ਼ੋਰ ਨਹੀਂ, ਕੋਈ ਘੁਸਰ ਮੁਸਰ ਨਹੀਂ, ਕੋਈ ਬਿਰਤੀ-ਬਿਖੇਰ ਨਹੀਂ, ਕੋਈ ਹਿਲਜੁਲ ਨਹੀਂ। ਮੇਰੇ ਅਹੋਭਾਗ ਕਿ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਉਨ੍ਹਾਂ ਦੇ ਵੀਰ ਮਹਾਰਾਜ ਬੀਰ ਸਿੰਘ, ਜਿਹੜੇ ਗੁਰੂ ਤੇ ਚੇਲਾ ਦੇ ਰੂਪ ਵਿਚ ਅਤੇ ਦੋ ਵੀਰਾਂ ਦੇ ਰੂਪ ਵਿਚ ਹੰਸਾਂ ਦੀ ਇਕ ਆਦਰਸ਼ ਜੋੜੀ ਤੋਂ ਘਟ ਪ੍ਰਤੀਤ ਨਹੀਂ ਸੀ ਹੁੰਦੇ ਮੰਚ ਉਤੇ ਆ ਗਏ ਅਤੇ ਚਿਰ ਕੀਰਤਨ ਦਾ ਰਸ ਮਾਣਨ ਪਿਛੋਂ ਆਪ ਸਾਜ਼ ਸੰਭਾਲ ਕੇ ਕੀਰਤਨ ਵਿਚ ਮਗਨ ਹੋ ਗਏ। ਬੱਸ ਫਿਰ ਕੀ ਸੀ, ਸਾਰੀ ਸੰਗਤ ਉਤੇ ਇਕ ਜਾਦੂ ਤਾਰੀ ਹੋ ਗਿਆ ਅਤੇ ਬਾਣੀ ਦੀ ਅਜਿਹੀ ਛਹਿਬਰ ਲਗੀ ਕਿ ਸਰੋਤਿਆਂ ਦੀਆਂ ਰੂਹਾਂ ਦੀ ਤ੍ਰਿਖਾ ਬੁਝ ਗਈ। ਮੈਂ ਮਹਿਸੂਸ ਕਰ ਰਿਹਾ ਸਾਂ ਕਿ ਮੈਂ ਕਿਸੇ ਦੇਵ ਪੁਰੀ ਵਿਚ ਆ ਗਿਆ ਹਾਂ। ਮਸ ਫੁੱਟਦੇ ਗਭਰੂ ਦੁੱਧ ਚਿੱਟੇ ਵਸਤਰਾਂ ਵਿਚ, ਸਿਧੇ ਬੰਨੇ ਸਾਫਿਆਂ ਵਿਚ ਅਤੇ ਗਲ ਪਹਿਨੀਆਂ ਮਾਲਾਵਾਂ ਵਿਚ ਇੰਜ ਜਾਪਦੇ ਸਨ ਜਿਵੇਂ ਦੇਵ ਕੁਮਾਰ ਅਤੇ ਕੁਮਾਰੀਆਂ ਅਕਾਸ਼ਾਂ ਤੋਂ ਉਤਰ ਧਰਤੀ ਉਤੇ ਆ ਗਈਆਂ ਹੋਣ। ਬੜੇ ਕਮਾਲ ਦਾ ਸ਼ਾਸਨ ਅਤੇ ਬੜੀ ਪਵਿੱਤਰ ਮਰਿਆਦਾ ਉਥੇ ਵੇਖੀ।

ਮੇਰਾ ਬਚਪਨ ਸ੍ਰੀ ਨਨਕਾਣਾ ਸਾਹਿਬ ਦੀ ਪੁੰਨ ਭੂਮੀ ਵਿਚ ਬੀਤਿਆ ਹੈ। ਕੋਈ ਨੌਂ ਸਾਲ ਤੋਂ ਸਤਾਰਾਂ ਸਾਲ ਤੱਕ ਮੈਂ ਪੰਥ ਦੇ ਬੜੇ ਹੀ ਮਧੁਰ ਕੰਠ ਅਤੇ ਬਾਣੀ ਦੇ ਸ਼ੁਧ ਵਾਚਕ ਪ੍ਰਸਿਧ ਕੀਰਤਨੀਏ ਭਾਈ ਸਾਹਿਬ ਭਾਈ ਸਮੁੰਦ ਸਿੰਘ ਜੀ ਦੇ ਕੀਰਤਨ ਦਾ ਰਸ ਰਾਤ ਤੇ ਦਿਨ ਦੋਵੇਂ ਵਕਤ ਪ੍ਰਾਪਤ ਕਰਦਾ ਰਿਹਾ ਹਾਂ। ਮੇਰੇ ਆਨੰਦ ਕਾਰਜ ਉਤੇ ਸ੍ਰੀ ਹਰਮੰਦਰ ਸਾਹਿਬ ਦੇ

ਉਘੇ ਰਬਾਬੀ ਕੀਰਤਨੀਏ ਭਾਈ ਚਾਂਦ ਨੇ ਕੀਰਤਨ ਕੀਤਾ ਸੀ ਕਿਉਂਕਿ ਸਾਡੇ ਪਰਿਵਾਰ, ਵਿਸ਼ੇਸ਼ ਕਰਕੇ ਮੇਰੇ ਕਵੀ ਤਾਇਆ ਜੀ ਸਵਰਗੀ ਗਿਆਨੀ ਬਿਸਰਾਮ ਸਿੰਘ ਸਾਰਸ ਨਾਲ ਉਹਨਾਂ ਦਾ ਬਹੁਤ ਨਿਕਟ ਸੀ। ਇੰਜ ਆਖੰਡ ਕੀਰਤਨ ਦਾ ਮੈਂ ਮੁਢ ਤੋਂ ਹੀ ਰਸੀਆ ਰਿਹਾ ਹਾਂ, ਸੋ ਮੇਰੀ ਤਾਂ ਰੂਹ ਨਸ਼ਿਆ ਗਈ। ਯਾਤਰਾ ਸਫਲ ਭਈ।

ਉਪਰਾਂਤ ਯੁਵਕਾਂ ਦੀਆਂ ਸਮਸਿਆਵਾਂ, ਉਹਨਾਂ ਦੇ ਜੀਵਨ ਢੱਜ ਅਤੇ ਭਵਿਖ ਕਾਲੀਨ ਕਾਰਜ ਕਰਮਾਂ ਦੀ ਚਰਚਾ ਸ਼ੁਰੂ ਹੋਈ। ਉਸ ਵੇਲੇ ਦੇ ਕੁਝ ਇਕ ਮੰਤਰੀਆਂ ਅਤੇ ਨਾਮਧਾਰੀ ਦਰਬਾਰ ਦੇ ਕੁਝ ਇਕ ਵਿਦਵਾਨਾਂ ਤੋਂ ਅਤਿਕ੍ਰਤ ਲੁਧਿਆਣਾ ਦੇ ਡਿਪਟੀ ਕਮਿਸ਼ਨਰ ਸਰਦਾਰ ਸੇਵਾ ਸਿੰਘ, ਜਿਹੜੇ ਇਕ ਕੁਸ਼ਲ ਪ੍ਰਸ਼ਾਸਿਕ ਹੋਣ ਦੇ ਨਾਤੇ ਨਾਲ ਇਕ ਗੱਭੇ ਵਿਦਵਾਨ ਅਤੇ ਧਰਮੀ ਜਿਉੜੇ ਵੀ ਹਨ ਅਤੇ ਪੰਜਾਬੀ ਦੇ ਉਘੇ ਚਿੰਤਕ ਅਤੇ ਆਲੋਚਕ ਪ੍ਰੋ: ਕਿਰਪਾਲ ਸਿੰਘ ਕਸੇਲ ਵੀ ਪੁਜੇ ਹੋਏ ਸਨ। ਪਤਾ ਨਹੀਂ ਕਿਸੇ ਨੇ ਮੈਨੂੰ ਦੀਵਾਨ ਵਿਚ ਬੈਠਿਆਂ ਸਿੰਞਾਣ ਲਿਆ। ਮੇਰੀ ਰੰਗਦਾਰ ਤੇ ਨੁਕੀਲੀ ਪੱਗ ਅਤੇ ਵੱਖਰੀ ਪੁਸ਼ਾਕ ਕਾਰਨ ਭਾਵੇਂ ਮੈਂ ਕਾਫ਼ੀ ਲੋਕਾਂ ਦੀ ਨਜ਼ਰ ਦਾ ਕੇਂਦਰ ਬਣਿਆ ਬੈਠਾ ਸਾਂ, ਪਰ ਫਿਰ ਵੀ ਮੈਨੂੰ ਆਸ ਨਹੀਂ ਸੀ ਕਿ ਮੰਚ ਦੇ ਪ੍ਰਬੰਧਕਾਂ ਵਲੋਂ ਮੈਨੂੰ ਪੁਕਾਰਿਆ ਜਾਵੇਗਾ ਅਤੇ ਆਪਣੇ ਕੁਝ ਵਿਚਾਰ ਪੇਸ਼ ਕਰਨ ਲਈ ਕਿਹਾ ਜਾਵੇਗਾ। ਜਿਉਂ ਜਿਉਂ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਮੰਚ ਦੇ ਲਵੇ ਲਵੇ ਹੋ ਰਿਹਾ ਸੀ ਤਿਉਂ ਤਿਉਂ ਮੈਂ ਆਪਣੀ ਤੁਛ ਸ਼ਖਸੀਅਤ ਅਤੇ ਮਹਾਰਾਜ ਦੇ ਅਪਰ ਅਪਾਰ ਵਿਅਕਤਿਤਵ ਤਥਾ ਸਮਾਗਮ ਦੀ ਉੱਚੀ ਸੁੱਚੀ ਪੱਧਰ ਦੇ ਸਨਮੁੱਖ ਕੁਝ ਘਬਰਾਈ ਜਾ ਰਿਹਾ ਸਾਂ ਕਿ ਸਤਿਗੁਰੂ ਜੀ ਨੇ ਮੇਰੇ ਵਲ ਬੜੀ ਹੀ ਮਿਹਰ ਤੇ ਅਪਣੱਤ ਭਰੀ ਅਤੇ ਦਿਲ ਦਿਮਾਗ ਨੂੰ ਨਿਰਭਉ ਕਰ ਦੇਣ ਵਾਲੀ ਦ੍ਰਿਸ਼ਟੀ ਨਾਲ ਵੇਖਿਆ ਤਾਂ ਮੈਨੂੰ ਇੰਜ ਜਾਪਿਆ ਕਿ ਉਹਨਾਂ ਦੀ ਕ੍ਰਿਪਾ ਦ੍ਰਿਸ਼ਟੀ ਨੇ ਮੇਰੇ ਸੁਤੇ ਸੁਹਜ ਜਗਾ ਦਿਤੇ ਹਨ ਅਤੇ ਮੇਰੇ ਵਿਚੋਂ ਹੀਣ ਭਾਵ ਖਤਮ ਕਰਕੇ ਮੇਰੀ ਬਾਂਹ ਫੜ ਮੈਨੂੰ ਆਪਣੇ ਨਾਲ ਰਲਾ ਲਿਆ ਹੈ। ਨਿਰਸੰਦੇਹ ਉੱਚੀ ਸੁੱਚੀ ਸ਼ਖਸੀਅਤ ਦਾ ਸਭ ਤੋਂ ਅਕੱਟ ਪਰਮਾਣ ਅਤੇ ਪਰਭਾਵ ਇਹੋ ਹੁੰਦਾ ਹੈ ਕਿ ਉਹ ਹੀਣਿਆਂ ਨੂੰ ਹੀਣੇ ਹੋਣ ਦਾ ਅਹਿਸਾਸ ਨਾ ਹੋਣ ਦੇਵੇ, ਸਗੋਂ ਇਕ ਦਮ ਉਹਨਾਂ ਨੂੰ ਉਚਾ ਚੁਕ ਦੇਵੇ।

ਮੈਂ ਕਿਹਾ, 'ਅੱਜ ਦੇ ਯੁਵਕ ਦੀ ਸਭ ਤੋਂ ਵੱਡੀ ਸਮਸਿਆ ਹੈ ਕਿ ਉਹ ਉਦੇਸ਼-ਰਹਿਤ ਅਤੇ ਨੇਤਾ-ਰਹਿਤ ਹੋ ਗਿਆ ਹੈ ਅਤੇ ਉਸ ਦਾ ਵਿਸ਼ਵਾਸ ਇਕ ਸੰਕਟ ਵਿਚ ਪੈ ਗਿਆ ਹੋਇਆ ਹੈ। ਦੁਨੀਆ ਭਰ ਦੇ ਨੌਜਵਾਨਾਂ ਨੂੰ ਇਹ ਨਹੀਂ ਸੁਝ ਰਿਹਾ ਹੈ ਕਿ ਉਹਨਾਂ ਦੇ ਜੀਵਨ ਦਾ ਉਦੇਸ਼ ਕੀ ਹੈ ਅਤੇ ਉਹਨਾਂ ਦੇ ਜੀਵਨ ਦਾ ਨਾਇਕ ਕੌਣ ਹੈ ਨੇਤਾ ਕੌਣ ਹੈ ਅਤੇ ਇਹ ਕਿ ਉਹ ਕਿਸ ਉਤੇ ਵਿਸ਼ਵਾਸ ਕਰਨ ਅਤੇ ਕਿਸ ਉਤੇ ਟੇਕ ਰਖਣ। ਪਰ ਨਾਮਧਾਰੀ ਯੁਵਕ ਇਸ ਗੱਲੋਂ ਭਾਗਸ਼ੀਲ ਹੈ ਕਿ ਉਸ ਨੂੰ ਇਹ ਵੀ ਪਤਾ ਹੈ ਕਿ ਉਸਦੇ ਜੀਵਨ ਦਾ ਉਦੇਸ਼ ਕੀ ਹੈ ਅਤੇ ਇਹ ਵੀ ਕਿ ਸਤਿਗੁਰੂ ਜਗਜੀਤ ਸਿੰਘ ਦੇ ਰੂਪ ਵਿਚ ਉਸਦਾ ਜੀਵਨ ਖਵਈਆਂ ਉਸਦੇ ਅੰਗ ਸੰਗ ਹੈ, ਜਿਸ ਉਤੇ ਉਹ ਪੂਰਾ ਪੂਰਾ ਵਿਸ਼ਵਾਸ ਅਤੇ ਪੂਰੀ ਪੂਰੀ ਟੇਕ ਰੱਖ ਸਕਦਾ ਹੈ। ਨਾਮਧਾਰੀ ਯੁਵਕ ਨੂੰ ਆਪਣੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕੇਵਲ ਸ਼ਰਧਾਭਾਵ ਦੇ ਤੌਰ ਤੇ ਹੀ ਗੁਰੂ ਨਹੀਂ ਮੰਨਣਾ ਚਾਹੀਦਾ ਸਗੋਂ ਜਾਗਰੂਪ ਵਿਚ ਆਪਣੀਆਂ ਅਧਿਆਤਮਿਕ, ਸੰਸਾਰਿਕ, ਪਰਿਵਾਰਕ ਸਗੋਂ ਇਥੋਂ ਤਕ ਕਿ ਰਾਜਸਕ ਸਮਸਿਆਵਾਂ ਦੇ ਸੁਲਝਾਉਣ ਲਈ ਇਕ ਅਤਿ ਨਿਕਟੀ ਸਖਾ ਸਹੇਲਾ ਨਾਇਕ, ਆਗੂ ਅਤੇ ਇਸ਼ਟ ਸਮਝਣਾ ਚਾਹੀਦਾ ਹੈ। ਇੰਜ ਉਹ ਆਪਣੇ ਆਪ ਨੂੰ ਅਵਿਸ਼ਵਾਸ ਅਤੇ ਅਧਰਮ ਦੀ ਉਸ ਖੱਡ ਵਿਚ ਡਿਗਣੋਂ ਬਚਾ ਸਕਦਾ ਹੈ ਜਿਸ ਵਿਚ ਕਿ ਪਦਾਰਥਵਾਦੀ ਸਮਾਜ ਦਾ ਯੁਵਕ ਡਿੱਗ ਚੁਕਿਆ ਹੈ ਜਾਂ ਡਿੱਗ ਰਿਹਾ ਹੈ।'' ਮੈਂ ਜਦ ਖਤਮ ਕੀਤਾ ਤਾਂ ਯੁਵਕਾਂ ਵਿਚ ਇਕ ਅਜੀਬ ਕਿਸਮ ਦੀ ਸਰਸਰਾਹਟ ਸੀ ਅਤੇ ਸਤਿਗੁਰੂ ਫਿਰ ਮੇਰੇ ਵਲ ਮਿਹਰ ਭਰੀ ਦ੍ਰਿਸ਼ਟੀ ਨਾਲ ਵੇਖ ਰਹੇ ਸਨ।

ਕੁਝ ਪਲ ਪਿਛੋਂ ਅਸੀਂ ਮਹਾਰਾਜ ਦੀ ਹਜ਼ੂਰੀ ਵਿਚ ਪੰਗਤਾਂ ਲਾਈ ਬੈਠੇ ਸਾਂ ਅਤੇ ਸ਼ੁਧ ਘਿਉ, ਦੁੱਧ ਅਤੇ ਜਲੇਬੀਆਂ ਦੇ ਸਾਤਵਿਕ ਭੋਜਨ ਦਾ ਪ੍ਰਸ਼ਾਦ ਛਕ ਰਹੇ ਸਾਂ। ਸਤਿਗੁਰਾਂ ਦੀ ਚਰਨ ਛੁਹ ਦਾ ਸੁਭਾਗ ਪ੍ਰਾਪਤ ਕਰ ਮੈਂ ਸ੍ਰੀ ਭੈਣੀ ਸਾਹਿਬ ਤੋਂ ਪਰਤ ਰਿਹਾ ਇੰਜ ਪ੍ਰਤੀਤ ਕਰ ਰਿਹਾ ਸਾਂ ਜਿਵੇਂ ਮੈਂ ਜੀਵਨ ਦੇ ਕੁਝ ਪਲ ਸਕਾਰਥੇ ਤੇ ਸਫਲ ਕਰ ਆਇਆ ਹਾਂ।

(ਵਰਿਆਮ 'ਸਤਿਗੁਰੂ ਜਗਜੀਤ ਸਿੰਘ ਅੰਕ' ਜਨਵਰੀ ੧੯੭੮ 'ਚੋਂ)

## ਵਰਿਆਮ ਲਈ

# ਸ਼ੁਭ ਕਾਮਨਾਵਾਂ



ਵਲੋਂ

# ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ (ਰਜਿ:)

## ਸ੍ਰੀ ਭੈਣੀ ਸਾਹਿਬ

*(ਕਾਰਜਕਾਰੀ ਦਫਤਰ ਈ-੨੫, ਫ਼ੋਕਲ ਪੁਆਇੰਟ ਲੁਧਿਆਣਾ)*

ਟੈਲੀਫ਼ੋਨ ੬੭੧੬੦੧, ੬੬੪੮੬੪

## —ਇਕਾਈਆਂ—

**ਭਾਰਤ :** ਲੁਧਿਆਣਾ, ਦਿੱਲੀ, ਮੰਡੀ, ਚੰਡੀਗੜ੍ਹ, ਜਲੰਧਰ, ਬੰਗਲੋਰ, ਅੰਮ੍ਰਿਤਸਰ, ਬੰਬਈ, ਡਾਲਟਨ ਗੰਜ, ਕਾਨਪੁਰ, ਲਖਨਊ, ਗਵਾਲੀਅਰ, ਨਵਾਂਸ਼ਹਿਰ, ਬੰਗਾ, ਨੈਨੀਤਾਲ, ਬਰੇਲੀ, ਜੰਮੂ, ਜਮਨਾ ਨਗਰ, ਐਲਨਾਬਾਦ, ਰਾਮਪੁਰਾ, ਫੂਲ, ਸਾਹਿਬਾਬਾਦ, ਫ਼ਰੀਦਾਬਾਦ, ਸ੍ਰੀ ਜੀਵਨ ਨਗਰ, ਸਿਰਸਾ, ਹਿਸਾਰ, ਗੁਰਦਾਸਪੁਰ, ਬਟਾਲਾ, ਫਾਜ਼ਿਲਕਾ, ਮੋਹਾਲੀ ਆਦਿ ।

**ਵਿਦੇਸ਼ :** ਬੈਂਕਾਕ, ਚੰਗਮਈ (ਥਾਈਲੈਂਡ), ਇੰਗਲੈਂਡ, ਕੈਨੇਡਾ, ਕੀਨੀਆ, ਤਨਜ਼ਾਨੀਆ

# ਨਾਮਧਾਰੀ ਵਿਦਿਅਕ ਜਥਾ : ਸੰਖੇਪ ਇਤਿਹਾਸ

—ਅਜੀਤ ਸਿੰਘ ਨਾਮਧਾਰੀ ਲੁਧਿਆਣਾ

### ਸੇਵਕੁ ਲਾਇਓ ਅਪੁਨੀ ਸੇਵ

ਅੱਜ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ (ਰਜਿ:) ਨੂੰ ਇਹ ਮਾਣ ਪ੍ਰਾਪਤ ਹੈ ਕਿ ਇਸ ਨੇ ਵਰਤਮਾਨ ਨਾਮਧਾਰੀ ਸਮਾਜ ਦੇ ਵਿਦਵਾਨਾਂ, ਲੇਖਕਾਂ, ਸਾਹਿਤਕਾਰਾਂ, ਪ੍ਰਚਾਰਕਾਂ, 'ਸਮਾਜ ਸੁਧਾਰਕਾਂ ਸੰਗੀਤਾ ਚਾਰਯ,ਅਤੇ ਰਾਜਨੀਤਿਕ ਨੇਤਾਵਾਂ ਦੇ ਨਿਰਮਾਣ ਵਿਚ ਕਿਤੇ ਨਾ ਕਿਤੇ ਮੁਢਲੀ ਭੂਮਿਕਾ ਨਿਭਾਈ ਹੈ। ਦੁਨੀਆਵੀ ਪ੍ਰਾਪਤੀਆਂ ਦੇ ਨਾਲ ਨਾਲ ਨਾਮਧਾਰੀ ਨੌਜੁਆਨ ਭਜਨ ਬਾਣੀ ਅਤੇ ਦਾਨਪੁੰਨ ਵਿਚ ਵੀ ਪ੍ਰਪੱਕ ਹੋਏ ਹਨ। ਆਪਣੇ ਮੂਲਸਰੋਤ, ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦੇ ਦਰਸਾਏ ਮਾਰਗ ਤੇ ਚਲਕੇ ਨਾਮਧਾਰੀ ਨੌਜੁਆਨ ਆਪ ਤਾਂ ਪਵਿਤਰ ਹੋਏ ਹੀ ਹਨ, ਸਗੋਂ ਆਮ ਲੋਕਾਂ ਲਈ 'ਪ੍ਰੇਰਨਾ' ਵੀ ਬਣੇ ਹਨ।

ਸੰਨ ੧੯੬੨-੯੪ ਦੇ ਤਿੰਨ ਦਹਾਕਿਆਂ ਦੀਆਂ ਸਫਲਤਾਵਾਂ ਜਾਂ ਅਸਫਲਤਾਵਾਂ, ਉਤਾਰਾ ਜਾਂ ਚੜ੍ਹਾਵਾਂ, ਬਚਪਨ ਤੋਂ ਭਰ-ਜਵਾਨੀ ਦੀਆਂ ਜੀਵਨ ਕਥਾਵਾਂ ਦਾ ਸੰਖੇਪ ਚਿਤਰਣ ਦਾ ਇਹ ਕਲਮੀ ਯਤਨ ਤੁਹਾਡੀਆਂ ਅੱਖੀਆਂ ਗੋਚਰਾ ਕੀਤਾ ਹੈ।

### ਪੂਰਬ ਕਰਮ ਅੰਕੁਰ ਜਬ ਪ੍ਰਗਟੇ

੧੬ ਭਾਦਰੋਂ ੨੦੧੯–੧ ਸਿਤੰਬਰ ੧੯੬੨ ਨੂੰ ਨਾਮਧਾਰੀ ਜਵਾਨਾਂ ਦੇ ਭਾਗ ਜਾਗੇ। ਸ੍ਰੀ ਸਤਿਗੁਰੂ ਜੀ ਨੇ, ਸ੍ਰੀ ਭੈਣੀ ਸਾਹਿਬ ਵਿਖੇ, ਨੌਜੁਆਨਾਂ ਦੀ ਇਕ ਵਿਸ਼ੇਸ਼ ਇਕੱਤਰਤਾ ਬੁਲਾਈ। ਇਹ ਪਹਿਲਾ, ਨਿੱਕਾ, ਨਿਆਰਾ ਅਤੇ ਨਿਵੇਕਲਾ ਮਿਲਨ ਸੀ, ਨੌਜੁਆਨਾਂ ਦੀ ਆਪਣੇ ਪੂਜਯ ਸਤਿਗੁਰੂ ਨਾਲ। ਭੈਣੀ ਸਾਹਿਬ ਵਿਚ ਨੌਜੁਆਨਾਂ ਨੂੰ ਸਤਿਗੁਰੂ ਜੀ ਇਕੱਤਰ ਕਰਦੇ ਰਹੇ। ਜ਼ਿਕਰਯੋਗ ਵਿਧੀਵਤ ਸੰਗਠਤ ਯੁਵਕ ਸੰਮੇਲਨ ਮੰਡੀ (ਹਿਮਾਚਲ) ਵਿਚ ਸੰਨ ੧੯੬੪ 'ਚ ਹੋਇਆ।

ਸੰਨ ੧੯੬੫ ਵਿਚ, ੨੯ ਮਈ ਤੋਂ ੬ ਜੂਨ ਤਕ, ਸ੍ਰੀ ਸਤਿਗੁਰੂ ਜੀ ਨੇ ਹੀ ਨੌਜੁਆਨਾਂ ਨੂੰ ਦੋਬਾਰਾ ਸ੍ਰੀ ਭੈਣੀ ਸਾਹਿਬ ਬੁਲਾਇਆ। ਇਸ ਸਾਲ ਤੋਂ ਬਾਕਾਇਦਾ ਨਾਮਧਾਰੀ



ਅਜੀਤ ਸਿੰਘ ਨਾਮਧਾਰੀ
ਸਕੱਤਰ, ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ

ਵਿਦਿਅਕ ਜਥੇ ਦੇ ਨਾਮ ਹੇਠ ਲਿਖਤੀ ਵਿਧਾਨ ਤਿਆਰ ਕਰ ਜਥੇਬੰਦੀ ਸਥਾਪਤ ਕਰਕੇ ਪ੍ਰਧਾਨ, ਸਕੱਤਰ ਤੇ ਕਾਰਜ-ਕਾਰਨੀ ਚੁਣੀ ਗਈ। ਫਿਰ ਅਗਲੇ ਸਾਲ, ਅਗਲੇ ਸਾਲ .. ਅਤੇ ਫਿਰ ਅਗਲੇ ਸਾਲ ਕਰਦੇ ਇਹਨਾਂ ਸੰਮੇਲਨਾਂ ਦੀ ਲੜੀ ਸ਼ੁਰੂ ਹੋ ਗਈ।

੧੯੬੫ ਤੋਂ ੬੮ ਤਕ ਦੀਆਂ ਸਲਾਨਾ ਇਕਤ੍ਰਤਾਵਾਂ ਵਿਚ ਬਹੁਤਾ ਜ਼ੋਰ ਜਥੇਬੰਦੀ ਤੇ ਲਗਾ। ਸੰਵਿਧਾਨ ਦੀ ਰਚਨਾ, ਸ਼ਹਿਰੀ ਇਕਾਇਆਂ ਦੀ ਸਥਾਪਨਾ, ਕੇਂਦਰੀ ਕਾਰਜਕਾਰਨੀ, ਕਾਰਜ ਖੇਤਰ ਅਤੇ ਖੇਤਰਫਲ ਦੀ ਗਿਣਤੀ-ਮਿਣਤੀ ਇਹਨਾਂ ਤਿੰਨਾਂ ਸਾਲਾਂ ਵਿਚ ਹੋਈ। ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਵਲੋਂ ਨੌਜੁਆਨਾਂ ਦੀ ਜਥੇਬੰਦੀ ਲਈ ਤਜਵੀਜ਼ਿਆ ਨਾਮ "ਨਾਮਧਾਰੀ ਵਿਦਿਅਕ ਜੱਥਾ" ਪ੍ਰਵਾਨ ਚੜ੍ਹਿਆ। ਸ੍ਰੀ ਪ੍ਰੀਤਮ ਸਿੰਘ ਜੀ ਕਵੀ ਦੀ ਕਲਮ ਨੇ ਜੱਥੇ ਦਾ ਸੰਵਿਧਾਨ ਲਿਖਣ ਲਈ ਪਹਿਲ ਕੀਤੀ।

੯ ਮਈ ੧੯੬੯ ਨੂੰ ਸੋਸਾਇਟੀ ਰਜਿਸਟਰੇਸ਼ਨ ਐਕਟ XX੧-੧੮੬੦ ਈ: ਦੇ ਤਹਿਤ "ਸਰਬ ਹਿੰਦ ਨਾਮਧਾਰੀ ਜੱਥਾ ਦੇ ਨਾਮ ਨਾਲ ਜਥੇ ਦੀ ਰਜਿਸਟਰੇਸ਼ਨ ਹੋ ਗਈ।

**ਕਰਮ ਧਰਮ**— ਵਿਚਾਰਾਂ ਤਾਂ ਬਹੁਤ ਸਨ, ਪਰ ਹੁਣ ਅਗੋਂ ਕੀ ਕੀ ਕਰਨਾ ਹੈ, ਇਸ ਲਈ ਵਿਦਿਅਕ ਜਥੇ ਨੇ ਆਪਣਾ ਕਾਰਜ ਖੇਤਰ ਇਸ ਤਰ੍ਹਾਂ ਮਿਥ ਲਿਆ :

(੧) ਸ੍ਰੀ ਸਤਿਗੁਰੂ ਜੀ ਦੇ ਆਦੇਸ਼ਾਂ ਦਾ ਦ੍ਰਿੜ੍ਹਤਾ ਨਾਲ ਪਾਲਣਾ ਕਰਨਾ।

(੨) ਪੜ੍ਹੇ ਲਿਖੇ ਨੌਜਵਾਨਾਂ ਨੂੰ ਸੰਗਠਿਤ ਕਰਨ, ਉਹਨਾਂ ਵਿਚ ਨਾਮਧਾਰੀ ਆਚਾਰ ਤੇ ਵਿਚਾਰ ਦਾ ਵਿਕਾਸ ਕਰਨਾ ਅਤੇ ਵਿਸ਼ੇਸ਼ ਕਰਕੇ ਨਾਮਧਾਰੀ ਪਹਿਰਾਵੇ ਲਈ ਸਨਮਾਨ ਤੇ ਉਤਸ਼ਾਹ ਪੈਦਾ ਕਰਨਾ।

(੩) ਪੰਥ ਅੰਦਰ ਸੁਚੱਜੇ ਡਸਿਪਲਨ ਦਾ ਵਿਕਾਸ ਕਰਨਾ। ਦੋ ਵਡੇ ਸਾਲਾਨਾ ਮੇਲਿਆਂ ਦਾ ਪ੍ਰਬੰਧ ਉਥੋਂ ਦੇ ਮੁਖੀਆਂ ਦੀ ਸਹਾਇਤਾ ਲਈ ਕਰਨਾ। ਸਥਾਨਿਕ ਮੇਲਿਆਂ ਵਾਸਤੇ ਨੇੜ ਦੇ ਜਥੇ ਦੀ ਸਹਾਇਤਾ ਕਰਨਾ।

(੪) ਤਾਲੀਮ, ਬੀਮਾਰੀ ਤੇ ਬੇਕਾਰੀ ਵਿਚ ਨਾਮਧਾਰੀਆਂ ਦੀ ਸਰਗਰਮ ਮਦਦ ਕਰਨਾ।

(੫) ਆਮ ਮਿਲਵਰਤਣ ਵਾਸਤੇ ਸਦਾ ਤਿਆਰ ਰਹਿਣਾ।

(੬) ਨਾਮਧਾਰੀ ਮੱਤ ਦਾ ਵਿਗਿਆਨਕ ਢੰਗ ਨਾਲ ਪ੍ਰਚਾਰ ਕਰਨਾ, ਨਾਮਧਾਰੀ ਨੌਜਵਾਨਾਂ ਨੂੰ ਜਥੇਬੰਦ ਕਰਨਾ, ਅਤੇ ਵਿਦਿਆਲੇ, ਪੁਸਤਕਾਲੇ, ਪੁਸਤਕਾਂ, ਕੈਲੰਡਰ, ਸੇਵਾ ਪ੍ਰਬੰਧ ਤੇ ਔਸ਼ਧਾਲੇ ਆਦਿ ਸਥਾਪਿਤ ਤੇ ਤਿਆਰ ਕਰਨਾ।

(੭) ਗੈਰ ਨਾਮਧਾਰੀਆਂ ਨਾਲ ਆਪਣੇ ਅਸੂਲਾਂ ਤੇ ਕਾਇਮ ਰਹਿ ਕੇ, ਸ਼ੁਭ ਇਛਕਾਂ ਨੂੰ ਅਮਲੀ ਮਿਲਵਰਤਣ ਦੇਣਾ।

(੮) ਕੌਮੀ ਤੇ ਕੌਮਾਂਤਰੀ ਰਾਜਨੀਤਿਕ ਸਮਸਿਆਵਾਂ ਉਤੇ ਕੇਂਦਰ ਵਲੋਂ ਪ੍ਰਵਾਨਿਤ ਦ੍ਰਿਸ਼ਟੀਕੋਣ ਉਤੇ ਪੁਰਜ਼ੋਰ ਅਮਲ ਕਰਨਾ ਤੇ ਕਰਵਾਣਾ।

(੯) ਵਿਸ਼ਵ ਧਰਮ ਸਮਾਨਤਾ, ਵਿਸ਼ਵ ਸ਼ਾਂਤੀ ਤੇ ਗਊ ਰਖਿਆ ਦੇ ਸਬੰਧ ਵਿਚ ਸੁਚੇਤ ਜਤਨ ਕਰਨਾ।

**ਸੇਵਾ ਲਾਗੇ ਸੇ ਵਡਭਾਗੇ**— ਤਜਵੀਜ਼ ਕੀਤੇ ਕੰਮਾਂ ਨੂੰ ਨੇਪਰੇ ਚਾੜ੍ਹਣ ਲਈ ਕੇਂਦਰੀ ਕਾਰਜ ਕਾਰਨੀ ਦੀ ਰਚਨਾ ਹੋਈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਹੇਠ ਪਹਿਲੀ ਕੇਂਦਰੀ ਕਾਰਜ ਕਾਰਨੀ ਇਸ ਤਰ੍ਹਾਂ ਬਣੀ।

(੧) **ਪ੍ਰਧਾਨ**—ਮਾਸਟਰ ਨਿਹਾਲ ਸਿੰਘ ਜੀ।



ਦਲੀਪ ਸਿੰਘ
ਪ੍ਰਧਾਨ, ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ

(੨) **ਮੀਤ ਪ੍ਰਧਾਨ** - ਸ੍ਰੀ ਤੀਰਥ ਸਿੰਘ ਜੀ ਚੰਡੀਗੜ੍ਹ।

(੩) **ਸਕੱਤਰ**—ਮਾਸਟਰ ਸ਼ੇਰ ਸਿੰਘ ਜੀ (ਸ੍ਰੀ ਜੀਵਨ ਨਗਰ)।

(੪) **ਮੀਤ ਸਕੱਤਰ** —ਮਾਸਟਰ ਸੰਤ ਸਿੰਘ ਜੀ ਵਿਰਕ (ਸ਼ਹੀਦਾਂ ਵਾਲੀ)।
ਸ੍ਰੀ ਸਵਰਨ ਸਿੰਘ ਜੀ (ਸ੍ਰੀ ਜੀਵਨ ਨਗਰ)।

(੫) ਖਜ਼ਾਨਚੀ : ਪ੍ਰੋ: ਇੰਦਰ ਸਿੰਘ ਜੀ (ਡਾਲਟਨ ਗੰਜ। ਮਾਸਟਰ ਇਕਬਾਲ ਸਿੰਘ ਜੀ (ਸ੍ਰੀ ਜੀਵਨ ਨਗਰ)।

(੬) ਆਡੀਟਰ : ਸ੍ਰੀ ਹਰਵਿੰਦਰ ਸਿੰਘ ਜੀ ਹੰਸਪਾਲ (ਦਿੱਲੀ)।

(੭) ਮੈਂਬਰ : ਸਰਵ ਸ੍ਰੀ ਪ੍ਰੀਤਮ ਸਿੰਘ ਜੀ ਕਵੀ, ਜਗਦੀਸ਼ ਸਿੰਘ ਜੰਮੂ (ਵਰਿਆਮ), ਦਲੀਪ ਸਿੰਘ ਪ੍ਰੋ: ਰਾਜਿੰਦਰ ਸਿੰਘ ਜੀ (ਲੁਧਿਆਣਾ), ਕਰਤਾਰ ਸਿੰਘ ਜੀ ਅਤੇ ਹਰਬੰਸ ਸਿੰਘ ਜੀ (ਮੰਡੀ), ਸਤਵਿੰਦਰ ਸਿੰਘ ਜੀ (ਡਾਲਟਨ ਗੰਜ), ਸਵਰਨ ਸਿੰਘ ਜੀ ਸਨੇਹੀ (ਸ਼ਾਹਪੁਰ), ਪ੍ਰੀਤਮ ਸਿੰਘ ਜੀ ਗੁਰਦੇਵ ਸਿੰਘ ਜੀ (ਜੰਮੂ), ਮਨਮੋਹਨ ਸਿੰਘ (ਦਿੱਲੀ)।




ਪੰਜਵਾਂ ਸਾਲਾਨਾ ਸਮਾਗਮ (੧੯੬੯) ਮੰਡੀ ਹਿਮਾਚਲ ਵਿਚ। ਸਤਿਗੁਰੂ ਜੀ ਨਾਲ ਮੰਚ ਤੇ ਬੈਠੇ ਖੱਬਿਓਂ ਜਗਦੀਸ਼ ਸਿੰਘ, ਠਾਕਰ ਦਲੀਪ ਸਿੰਘ ਜੀ, ਸ੍ਰੀ ਜਗਜੀਤ ਸਿੰਘ ਅਨੰਦ ਅਤੇ ਸੇਠ ਭਜਨੀਕ ਸਿੰਘ।

ਇਸ ਤੋਂ ਇਲਾਵਾ ਨਾਮਧਾਰੀ ਸਾਹਿਤ ਪ੍ਰਕਾਸ਼ਨ, ਸੰਪਾਦਨ ਮੰਡਲ ਅਤੇ ਸਥਾਨਕ ਜਥੇਬੰਦੀਆਂ ਵੀ ਬਣਾਈਆਂ ਗਈਆਂ। ਜਥੇ ਦਾ ਮੁਖ ਦਫਤਰ ਸ੍ਰੀ ਜੀਵਨ ਨਗਰ ਨਿਸਚਿਤ ਹੋਇਆ।

**ਵਾਰੀ ਆਪੋ ਆਪਣੀ**— ਸਮੇਂ ਦੇ ਨਾਲ ਨਾਲ ਕੇਂਦਰ ਕਾਰਜਕਾਰਨੀ ਦੇ ਕਰਿੰਦੇ ਬਦਲਦੇ ਗਏ। ਸੰਖੇਪ ਵਿਚ:

(ੳ) ਸੰਨ **੧੯੭੩**—ਜਥੇ ਦੇ ਪ੍ਰਧਾਨ ਮਾਸਟਰ ਅਜੀਤ ਸਿੰਘ ਜੀ ਚੀਮਾ, ਜਨਰਲ ਸਕੱਤਰ ਸੰਤੋਖ ਸਿੰਘ ਜੀ ਸਾਜਨ ਅਤੇ ਸਕੱਤਰ ਸੁਰਜੀਤ ਸਿੰਘ ਜੀ ਜੀਤ (ਫਿਲੌਰ, ਹੁਣ ਇੰਗਲੈਂਡ)।

(ਅ) ਸੰਨ ੧੯੭੪—ਪ੍ਰਧਾਨ 'ਚੀਮਾ' ਜੀ, ਮੀਤ ਪ੍ਰਧਾਨ ਜਗਦੀਸ਼ ਸਿੰਘ ਜੀ ਜਲੰਧਰ, ਜਨਰਲ ਸਕੱਤਰ ਪ੍ਰੋ: ਸੁਰਿੰਦਰਪਾਲ ਸਿੰਘ ਸਚਦੇਵ (ਸੁੰਦਰ ਨਗਰ), ਸਕੱਤਰ ਸ੍ਰੀ ਸੁਰਜੀਤ ਸਿੰਘ ਜੀ ਜੀਤ, ਖਜ਼ਾਨਚੀ ਸ੍ਰੀ ਹਰਦਮ ਸਿੰਘ ਰਾਣੀਆਂ, ਆਡੀਟਰ ਸ੍ਰੀ ਨਰਿੰਦਰ ਸਿੰਘ ਜੀ ਸ਼ਿਮਲਾ, ਹੁਣ ਮੰਡੀ). ਮੈਂਬਰ—ਸਰਵ ਸ੍ਰੀ ਦਲੀਪ ਸਿੰਘ ਜੀ ਨਾਮਧਾਰੀ, ਮਨਮੋਹਨ ਸਿੰਘ ਜੀ ਤੇ ਤਾਰਾ ਸਿੰਘ ਜੀ ਅਨਜਾਣ (ਦਿੱਲੀ), ਹਰਭਜਨ ਸਿੰਘ ਜੀ (ਲੁਧਿਆਣਾ), ਅਜੀਤ ਸਿੰਘ ਜੀ (ਡਾਲਟਨ ਗੰਜ), ਸੰਤੋਖ ਸਿੰਘ ਜੀ (ਮੰਡੀ), ਅਤਿੰਦਰਪਾਲ ਸਿੰਘ ਜੀ (ਭੋਪਾਲ), ਸਵਰਨ ਸਿੰਘ ਜੀ ਸਨੇਹੀ (ਸ਼ਾਹਪੁਰ), ਸੂਬਾ ਅਮਰੀਕ ਸਿੰਘ ਜੀ (ਮਹਿਤਪੁਰ)।

ਇਸ ਕਮੇਟੀ ਨੇ ਮੈਂਬਰਾਂ ਵਿਚ ਕੰਮ ਦੀ ਵੰਡ ਇਸ ਤਰ੍ਹਾਂ ਕੀਤੀ:

੧. ਜਥੇਬੰਦੀ ਵਿਭਾਗ: ਮਾਸਟਰ ਅਜੀਤ ਸਿੰਘ ਚੀਮਾ

੨. ਲੋਕ ਸੰਪਰਕ ਵਿਭਾਗ: ਸ੍ਰੀ ਜਗਦੀਸ਼ ਸਿੰਘ ਜੀ (ਜਲੰਧਰ), ਨਰਿੰਦਰ ਸਿੰਘ ਜੀ (ਮੰਡੀ)।

੩. ਸਾਹਿਤ ਵਿਭਾਗ: ਸ੍ਰੀ ਸਵਰਨ ਸਿੰਘ ਜੀ ਸਨੇਹੀ (ਸ਼ਾਹਪੁਰ)।

੪. ਸੇਵਾ ਵਿਭਾਗ: ਸ੍ਰੀ ਦਲੀਪ ਸਿੰਘ ਜੀ ਨਾਮਧਾਰੀ

(ਲੁਧਿਆਣਾ)। ਸੂਬਾ ਅਮਰੀਕ ਸਿੰਘ ਜੀ (ਮਹਿਤਪੁਰ)।

(ੲ) ਸੰਨ ੧੯੭੬ —ਪ੍ਰਧਾਨ ਸ੍ਰੀ ਪ੍ਰੀਤਮ ਸਿੰਘ ਜੀ (ਜੰਮੂ), ਉਪ ਪ੍ਰਧਾਨ ਸ੍ਰੀ ਕਰਤਾਰ ਸਿੰਘ ਜੀ (ਹੱਠੀਆਂ), ਜਨਰਲ ਸਕੱਤਰ ਸ੍ਰੀ ਜਗਦੀਸ਼ ਸਿੰਘ ਜੀ (ਜਲੰਧਰ) ਤੇ ਸ੍ਰੀ ਸਵਰਨ ਸਿੰਘ ਜੀ ਸਨੇਹੀ (ਸ਼ਾਹਪੁਰ), ਸਕੱਤਰ ਸ੍ਰੀ ਦਲੀਪ ਸਿੰਘ ਜੀ (ਲੁਧਿਆਣਾ) ਅਤੇ ਬੂਟਾ ਸਿੰਘ ਜੀ ਕੰਵਲ (ਸ੍ਰੀ ਜੀਵਨ ਨਗਰ, ਹੁਣ ਬੰਗਲੌਰ), ਖਜ਼ਾਨਚੀ ਸ੍ਰੀ ਮਨਮੋਹਨ ਸਿੰਘ ਜੀ (ਦਿੱਲੀ)।

(ਸ) ੧' ਸਤੰਬਰ ੧੯੭੭ - ਸ੍ਰੀ ਪ੍ਰੀਤਮ ਸਿੰਘ (ਜੰਮੂ) ਵਾਲਿਆਂ ਦਾ ਪੀ. ਜੀ. ਆਈ. ਚੰਡੀਗੜ੍ਹ ਵਿਖੇ ਦੇਹਾਂਤ ਹੋ ਗਿਆ। ਸ੍ਰੀ ਜਗਦੀਸ਼ ਸਿੰਘ ਜੀ ਜਲੰਧਰ ਵਰਿਆਮ ਵਾਲੇ ਜਥੇ ਦੇ ਪ੍ਰਧਾਨ ਨਿਯੁਕਤ ਹੋ ਗਏ। ਬਾਕੀ ਕਮੇਟੀ ਕੰਮ ਕਰਦੀ ਰਹੀ। ਸੰਨ ੧੯੭੯ ਵਿਚ ਅਜੀਤ ਸਿੰਘ ਨਾਮਧਾਰੀ (ਲੁਧਿਆਣਾ) ਨੂੰ ਜਥੇ ਦਾ ਸਹਾਇਕ ਸਕੱਤਰ ਨਿਯੁਕਤ ਕਰ ਦਿਤਾ ਗਿਆ।

(ਹ) ਸੰਨ ੧੯੮੨ – ਇਸ ਸਾਲ ਸਾਰੀ ਕਮੇਟੀ ਹੀ ਬਦਲ ਗਈ। ਪਹਿਲੀ ਵਾਰ ਇਕ ਹੀ ਸ਼ਹਿਰ ਲੁਧਿਆਣਾ ਦੇ ਨੌਜੁਆਨਾਂ ਕੋਲ ਕੇਂਦਰੀ ਕਾਰਜਕਾਰਨੀ ਦੀ ਜ਼ਿੰਮੇਂਵਾਰੀ ਸੌਂਪੀ ਗਈ। ਪ੍ਰਧਾਨ ਸ੍ਰੀ ਦਲੀਪ ਸਿੰਘ ਜੀ ਨਾਮਧਾਰੀ, ਸਕੱਤਰ ਅਜੀਤ ਸਿੰਘ ਜੀ ਨਾਮਧਾਰੀ, ਖਜ਼ਾਨਚੀ ਸ੍ਰੀ ਸੁਖਵਿੰਦਰ ਸਿੰਘ ਜੀ ਨਾਮਧਾਰੀ। ਵਰਤਮਾਨ ਵਿਚ ਇਹੀ ਕਮੇਟੀ ਦੇ ਇਹੋ ਮੈਂਬਰ ਜਥੇ ਦੀ ਸੇਵਾ ਕਰ ਰਹੇ ਹਨ।

**ਦਾਇਰਾ** – ਜਦੋਂ ਜਥੇ ਦੀ ਸਥਾਪਨਾ ਹੋਈ ਤਾਂ ਇਸ ਦੀ ਲੰਬਾਈ ਚੌੜਾਈ ਸੀਮਤ ਸੀ, ਪਰ ਤਿੰਨ ਦਹਾਕਿਆਂ ਵਿਚ ਜਥੇ ਦਾ ਦਾਇਰਾ ਵਿਸ਼ਵ-ਵਿਆਪੀ ਬਣ ਗਿਆ ਹੈ। ਭਾਰਤ ਤੋਂ ਬਾਹਰ ਥਾਈਲੈਂਡ, ਇੰਗਲੈਂਡ, ਕੈਨੇਡਾ ਅਤੇ ਅਫ਼ਰੀਕਾ ਵਿਚ ਜਥੇ ਦੇ ਕਰਿੰਦੇ ਸਰਗਰਮੀ ਨਾਲ ਸੇਵਾ



ਮੰਡੀ ਵਿਚ ਸਥਾਨਕ ਸੰਮੇਲਨ ਸਮੇਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਵਿਚਾਰ ਪ੍ਰਗਟ ਕਰਦੇ ਪੰਡਿਤ ਸੁਖ ਰਾਮ ਜੀ (ਅੱਜ ਕਲ੍ਹ ਕੇਂਦਰੀ ਸੰਚਾਰ ਮੰਤਰੀ), ਨਾਲ ਸੰਤੋਖ ਸਿੰਘ ਬੈਠੇ ਹਨ।



ਸੱਤਵਾਂ ਸਾਲਾਨਾ ਸਮਾਗਮ (੧੯੭੧) ਡਾਲਟਨ ਗੰਜ ਬਿਹਾਰ ।

ਆਜਾਦੀ ਸੰਗਰਾਮ ਦੇ ਸੂਰਮੇ ਸ਼ਹੀਦ ਸੂਬਾ ਸਾਹਿਬ ਸਿੰਘ ਨੂੰ ਸ਼ਰਧਾਂਜਲੀ ਭੇਟ ਕਰਨ ਹਜ਼ਾਰੀ ਬਾਗ ਦੀ ਯਾਤਰਾ ਕੀਤੀ ਗਈ । ਜੇਲ੍ਹ ਯਾਤਰਾ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ, ਸ. ਇੰਦਰ ਸਿੰਘ ਨਾਮਧਾਰੀ ਜੇਲ੍ਹ ਅਧਿਕਾਰੀ ਅਤੇ ਜੱਥੇ ਦੇ ਮੈਂਬਰ ।

ਕਰ ਰਹੇ ਹਨ ।

**ਗੁਰਸਿੱਖੀ ਦਾ ਸਿੱਖਣਾ :** ਸ੍ਰੀ ਸਤਿਗੁਰੂ ਜੀ ਨੇ ਨੌਜੁਆਨਾਂ ਵਲੋਂ ਸਮੇਂ ਸਮੇਂ ਜਾਣੇ-ਅਨਜਾਣੇ ਹੋਣ ਵਾਲੀਆਂ ਅਵੱਗਿਆ ਚਿਤਾਰਣ ਅਤੇ ਸਹੀ ਸੇਧ ਪ੍ਰਦਾਨ ਕਰਨ ਲਈ ਸਾਲਾਨਾ ਸੰਮੇਲਨਾਂ ਦੀ ਲੜੀ ਸ਼ੁਰੂ ਕਰ ਦਿਤੀ । ਹੁਣ ਤਕ ਹੋਏ ਸੰਮੇਲਨਾਂ ਦਾ ਵੇਰਵਾ :

| ਸਥਾਨ | | ਸਮਾਂ |
|---|---|---|
| ੧. ਸ੍ਰੀ ਭੈਣੀ ਸਾਹਿਬ | ੧੯੬੫ | ੨੯ ਮਈ—੬ ਜੂਨ |
| ੨. ,, | ੧੯੬੬ | ੨੪ ਮਈ—੨ ਜੂਨ |
| ੩. ,, | ੧੯੬੭ | ੨੮ ਜੂਨ—੬ ਜੁਲਾਈ |
| ੪. ਸ੍ਰੀ ਜੀਵਨ ਨਗਰ | ੧੯੬੮ | ੨੩ ਜੂਨ—੩੦ ਜੂਨ |
| ੫. ਮੰਡੀ | ੧੯੬੯ | ੨੨ ਜੂਨ—੨੯ ਜੂਨ |
| ੬. ਦਿੱਲੀ | ੧੯੭੦ | ੨੯ ਜੂਨ—੪ ਜੁਲਾਈ |
| ੭. ਡਾਲਟਨ ਗੰਜ | ੧੯੭੧ | ੧ ਜੂਨ—੧੦ ਜੂਨ |
| ੮. ਸ੍ਰੀ ਭੈਣੀ ਸਾਹਿਬ | ੧੯੭੨ | ੩ ਜੂਨ—੮ ਜੂਨ |
| ੯. ਜਲੰਧਰ | ੧੯੭੩ | ੩—੯ ਜੁਲਾਈ |
| ੧੦. ਸ੍ਰੀ ਭੈਣੀ ਸਾਹਿਬ | ੧੯੭੪ | ੨੭ ਜੂਨ—੧ ਜੁਲਾਈ |
| ੧੧. ਮੰਡੀ | ੧੯੭੫ | ੨੫—੩੦ ਜੂਨ |
| ੧੨. ਸ੍ਰੀ ਭੈਣੀ ਸਾਹਿਬ | ੧੯੭੬ | ੨[illegible]—੨੯ ਜੂਨ |
| ੧੩. ,, | ੧੯੭੭ | ੧੬—੧੯ ਜੂਨ |
| ੧੪. ਜੰਮੂ | ੧੯੭੮ | ੨੯ ਜੂਨ—੨ ਜੁਲਾਈ |
| ੧੫. ਸ੍ਰੀ ਭੈਣੀ ਸਾਹਿਬ | ੧੯੭੯ | ੧—੬ ਜੁਲਾਈ |
| ੧੬. ,, | ੧੯੮੦ | ੧[illegible]—੨[illegible] ਜੂਨ |
| ੧੭. ,, | ੧੯੮੧ | ੨੧—੩੦ ਜੂਨ |
| ੧੮. ,, | ੧੯੮੨ | |
| ੧੯. ਮੰਡੀ | ੧੯੮੩ | ੨੬ ਜੂਨ—੧ ਜੁਲਾਈ |
| ੨੦. ਸ੍ਰੀ ਜੀਵਨ ਨਗਰ | ੧੯੮੫ | ੨੨—੨੫ ਅਕਤੂਬਰ |
| ੨੧. ਸ੍ਰੀ ਭੈਣੀ ਸਾਹਿਬ | ੧੯੮੬ | ੨੨—੨੬ ਜੂਨ |
| ੨੨. ਦਿੱਲੀ | ੧੯੮੭ | ੨੮ ਜੂਨ—੨ ਜੁਲਾਈ |
| ੨੩. ਸ੍ਰੀ ਭੈਣੀ ਸਾਹਿਬ | ੧੯੮੮ | ੨੬ ਜੂਨ—੯ ਜੁਲਾਈ |

੨੪. ,, ੧੯੮੯ ੨੦ ਜੂਨ - ੩੦ ਜੂਨ
੨੫. ,, ੧੯੯੦ ੧੩—੧੮ ਜੂਨ
੨੬. ,, ੧੯੯੧ ੨੨ – ੨੯ ਦਸੰਬਰ
੨੭. ਦਿੱਲੀ ੧੯੯੨ ੨੨ – ੨੮ ਜੂਨ
੨੮. ਬੰਗਲੌਰ ੧੯੯੩ ੬ — ੧੪ ਜੂਨ
੨੯. ਚੰਡੀਗੜ੍ਹ ੧੯੯੪ ੨੨ — ੨੬ ਜੂਨ

ਸੰਮੇਲਨ ਵਿਦੇਸ਼ਾਂ ਵਿਚ :

੧. ਬੈਂਕੌਕ (ਥਾਈਲੈਂਡ) ੧੯੯੧ ੭ ਜੁਲਾਈ
੨. ,, ੧੯੯੩ ੧੯ — ੨੦ ਮਾਰਚ
੩. ,, ੧੯੯੪ ੧੮ ਮਾਰਚ

**ਪਹਿਲੇ ਪਹਿਲ** — ਪਹਿਲੇ ਪਹਿਲ ਸੰਮੇਲਨਾਂ ਵਿਚ ਦੀਵਾਨ, ਗੋਸ਼ਟੀਆਂ, ਕਵੀ ਦਰਬਾਰ ਹੁੰਦੇ ਸਨ। ਧਾਰਮਿਕ ਸਮਾਜਿਕ ਅਤੇ ਵਿਸ਼ਵ ਅਮਨ ਸਬੰਧੀ ਵਿਚਾਰਾਂ ਹੁੰਦੀਆਂ। ਹੌਲੀ ਹੌਲੀ ਗੁਰਮਤਿ ਸੰਗੀਤ ਵੀ ਸੰਮੇਲਨ ਦਾ ਅੰਗ ਬਣ ਗਿਆ। ਖੇਡਾਂ ਵੀ ਹੋਣ ਲਗੀਆਂ। ਇਹ ਸਭ ਕੁਝ ਇਨਾਮੀ ਨਹੀਂ ਸੀ। ਹੌਲੀ ਹੌਲੀ ਪ੍ਰਤਿਯੋਗਤਾਵਾਂ ਸ਼ੁਰੂ ਹੋ ਗਈਆਂ। ਜਿਤਣ ਦੀ ਭਾਵਨਾ ਨਾਲ ਅਤੇ ਸ੍ਰੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਲਈ ਬੱਚੇ ਸੰਮੇਲਨਾਂ ਤੇ ਤਿਆਰੀ ਕਰਕੇ ਆਉਣ ਲਗੇ। ਪਰ ਕੀ ਕਦੋਂ ਪਹਿਲੀ ਵਾਰ ਸੰਮੇਲਨਾਂ ਤੇ ਸਿਰ ਹੋਇਆ, ਉਹ ਇਸ ਤਰ੍ਹਾਂ ਹੈ :

(ੳ) ਲਿਖਤੀ ਇਤਿਹਾਸਕ ਪ੍ਰਤਿਯੋਗਤਾ ੧੯੭੯ ੧੫ਵਾਂ ਸੰਮੇਲਨ
(ਅ) ਭਾਸ਼ਣ ਪ੍ਰਤਿਯੋਗਤਾ ੧੯੮੧ ੧੭ਵਾਂ ,,
(ੲ) ਦਸਤਾਰ ਪ੍ਰਤਿਯੋਗਤਾ ੧੯੮੧ ੧੭ਵਾਂ ,,
(ਸ) ਇਨਾਮੀ ਆਸਾ ਦੀ ਵਾਰ ੧੯੮੩ ੧੯ਵਾਂ ,,
(ਹ) ਚਿਤ੍ਰਕਾਰੀ ਪ੍ਰਤਿਯੋਗਤਾ ੧੯੮੩ ੧੯ਵਾਂ ,,
(ਕ) ਕੁਵਿਜ਼ ਪ੍ਰਤਿਯੋਗਤਾ (ਬੁਝਾਰਤ) ੧੯੮੬ ੨੧ਵਾਂ ,,
(ਖ) ਸਟੇਜ ਨਾਟਕ (ਪਹਿਲਾਂ ਮਰਨ ਕਬੂਲ ਕਰ) ੧੯੮੯ ੨੪ਵਾਂ ,,

**ਜੇਹਾ ਲਿਖਿਆ ਤੇਹਾ ਪਾਇਆ** — ਸਭ ਤੋਂ ਔਖਾ ਕੰਮ ਹੁੰਦਾ ਹੈ, ਆਪਣੇ ਕੀਤੇ ਬਾਰੇ ਵਿਚਾਰ ਕਰਨੀ। ਕਿਉਂ



ਜਲੰਧਰ ਸੰਮੇਲਨ (੧੯੭੩) ਵਿਚ ਸਤਿਗੁਰੂ ਜੀ ਨਾਲ ਖੱਬਿਓ ਮਾਸਟਰ ਅਜੀਤ ਸਿੰਘ ਚੀਮਾ ਪ੍ਰਧਾਨ (ਉਦੋਂ) ਵਿਦਿਅਕ ਜਥਾ, ਸ. ਮਨਮੋਹਨ ਸਿੰਘ, ਸੰਤ ਗੁਲਜ਼ਾਰ ਸਿੰਘ, ਸੁਰਜੀਤ ਸਿੰਘ ਜੀਤ ਅਤੇ ਸੰਗਤਾਂ।



ਜੰਮੂ ਸੰਮੇਲਨ (੧੯੭੮) ਜੇ. ਐਂਡ ਕੇ. ਅਕੈਡਮੀ ਦੀ ਯਾਤਰਾ ਸਮੇਂ ਸਤਿਗੁਰੂ ਜੀ ਨਾਲ ਖੱਿਚਓ : ਜਗਦੀਸ਼ ਸਿੰਘ (ਵਰਿਆਮ) ਤਦਵਕਤੀ ਪ੍ਰਧਾਨ, ਕਾਮਰੇਡ ਆਤਮਜੀਤ ਸਿੰਘ, ਸ੍ਰੀ ਪ੍ਰੀਤਮ ਸਿੰਘ ਕਵੀ, ਸੰਤ ਪੂਰਬਾ ਜੀ, ਸ. ਅਮਰੀਕ ਸਿੰਘ ਐਡੀਟਰ 'ਸ਼ਹਿਰਾਜ਼ਾ' ਅਤੇ ਸ੍ਰੀ ਜਤਿੰਦਰ ਸ਼ਰਮਾ ਸਕੱਤਰ ਅਕੈਡਮੀ।

ਜੁ ਆਪਣੇ ਆਪ ਨੂੰ ਚੰਗਾ ਮਾੜਾ ਕਹਿਣਾ ਓਪਰਾ ਲਗਦਾ ਹੈ। ਪਰ ਇਤਿਹਾਸ ਦੇ ਪੰਨਿਆਂ ਤੇ ਜੋ ਕੁਝ ਅਸਾਂ ਓਕਰਿਆ ਹੈ, ਉਹ ਸਾਡੇ ਸਾਹਵੇਂ ਹੈ :

੧੯੬੫ ਤੋਂ ੬੮ ਤਕ ਦੇ ਸਮੇਂ ਦਰਮਿਆਨ ਜਥੇ ਨੇ ਆਪਣੇ ਕਰਮ, ਕਰਮ ਭੂਮੀ ਅਤੇ ਕਰਮ ਕਰਨ ਵਾਲਿਆਂ ਦੀ ਚੋਣ ਕੀਤੀ। ਅਗਲੇ ਛੇ ਸਾਲਾਂ (੧੯੬੯-੭੫) ਵਿਚ ਸ੍ਰੀ ਸਤਿਗੁਰੂ ਜੀ ਵਲੋਂ ਸ਼ਹਿਰੋਂ ਸ਼ਹਿਰੀ ਸੰਗੀਤ ਵਿਦਿਆਲਿਆਂ ਦੀ ਸਥਾਪਨਾ, ੭੪ ਵਿਚ ਹਾਕੀ ਟੀਮ ਦਾ ਨਿਰਮਾਣ ਹੋਇਆ। ਨਵੇਂ ਨਵੇਂ ਲੇਖਕਾਂ ਅਤੇ ਕਵੀਆਂ ਨੇ ਕਲਮਾਂ ਚੁਕੀਆਂ।

੧੯੭੬-੮੨ ਦੇ ਸਾਲਾਂ ਵਿਚ ਜੋ ਕੁਝ ਪਿਛੇ ਨਵਾਂ ਸ਼ੁਰੂ ਹੋਇਆ ਸੀ, ਉਸ ਦਾ ਅਸਰ ਨਜ਼ਰ ਆਉਣ ਲਗਾ। ਜਿਨਾ ਸੰਗੀਤ ਸਿਖਣਾ ਸ਼ੁਰੂ ਕੀਤਾ ਸੀ, ਉਹਨਾਂ ਚੋਂ ਕਈ ਆਪਣੀ ਮੇਹਨਤ ਨਾਲ ਸੰਗੀਤ ਉਸਤਾਦ ਬਣ ਗਏ। ਜਿਨ੍ਹਾਂ ਕਲਮਾਂ ਚੁਕੀਆ ਸਨ, ਉਹ ਰਿਸਾਲਿਆਂ ਦੇ ਸੰਪਾਦਕ ਅਤੇ ਮਾਲਕ ਅਖਵਾਉਣ ਲਗੇ। ਹਾਕੀ ਦੀ ਟੀਮ ਦੀ ਪ੍ਰਸਿਧੀ ਦਾ ਸਿਖਰ ਇਸੇ ਸਮੇਂ ਆਇਆ। ਜੰਮੂ ਦੇ ਖਿਡਾਰੀਆਂ ਵੀ ਆਪਣੇ ਇਲਾਕੇ ਵਿਚ ਨਾਮ ਬਣਾ ਲਿਆ।

੧੯੮੩-੯੩ ਦੇ ਸਮੇਂ ਜਥੇ ਵਿਚ ਕਰੀਬ ਕਰੀਬ ਪੂਰਨ ਬਦਲਾਵ ਆ ਗਿਆ। ਜਥੇਬੰਦਕ ਢਾਂਚਾ ਬਦਲਿਆ, ਕੰਮ ਕਰਨ ਦੇ ਤੌਰ ਤਰੀਕੇ ਬਦਲੇ, ਹੋਰ ਤਾਂ ਹੋਰ ਜੱਥੇ ਦੇ ਮੈਂਬਰ ਵੀ ਬਦਲ ਗਏ। ਇਕ ਵਾਰ ਦੋਬਾਰਾ ਨਵੀਆਂ ਸੋਚਾਂ ਅਤੇ ਰੂਹ ਵੇਖਣ ਨੂੰ ਮਿਲੀਆਂ। ਨਵੇਂ ਪੁਰਾਣੇ ਜੋਸ਼ ਅਤੇ ਹੋਸ਼ ਦੇ ਸੁਮੇਲ ਅਤੇ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਅਜ ਜੱਥਾ ਉਨਤੀ ਪੱਧ ਪਾਉਂਦਾ ਹੀ ਜਾ ਰਿਹਾ ਹੈ। ਫਿਰ ਵੀ ਵਿਦਿਅਕ ਜਥੇ ਨੇ ਬੀਤੀ ਉਮਰ ਦਰਮਿਆਨ ਜੋ ਕੁਝ ਆਪਣੇ ਨਾਮ ਨਾਲ ਜੋੜਿਆ ਹੈ ਜਾਂ ਜੁੜ ਗਿਆ ਹੈ, ਇਸ ਤਰ੍ਹਾਂ ਹੈ :

ਲਿਖਤ ਮਾਲਾ—ਵਿਦਿਅਕ ਜਥੇ ਨੂੰ ਅੱਜ ਦੇ

ਨਾਮਧਾਰੀ ਸਮਾਜ ਦੇ ਲੇਖਕਾਂ, ਕਵੀਆਂ ਅਤੇ ਸਾਹਿਤਕਾਰਾਂ ਨੂੰ ਪ੍ਰੋਸਾਹਿਤ ਕਰਨ ਦਾ ਮਾਣ ਪ੍ਰਾਪਤ ਹੈ।

ਸ੍ਰੀ ਜਸਵਿੰਦਰ ਸਿੰਘ ਦਿੱਲੀ ਦੀਆਂ ਕਿਤਾਬਾਂ Kookas of Notes in Punjab ਅਤੇ Kookas Struggle for Freedom Movement in Punjab, ਅਤੇ ਹੋਰ ਸੰਪਾਦਿਤ ਪੁਸਤਕਾਂ, ਤਾਰਾ ਸਿੰਘ ਅਣਜਾਣ ਦੀਆਂ ਕ੍ਰਿਤਾਂ ਸ਼ਹੀਦ ਬਾਬਾ ਲਹਿਣਾ ਸਿੰਘ, ਸਾਹਿਤ ਗੁਣੀ ਗਹੇਰਾ, ਸਭਹਨ ਕੇ ਸਿਰਮੌਰ, ਅਜੀਤ ਸਿੰਘ ਲੁਧਿਆਣਾ ਦੀ 'ਕੂਕ' ਅਤੇ ਚੋਣਵੇਂ ਸਵਾਲ ਜਵਾਬ, ਸੰਤੋਖ ਸਿੰਘ ਸਾਜਨ ਦੀ 'ਤੋਪ ਦਾ ਹਾਣੀ' ਸ਼ਹੀਦਾਂ ਦੀ ਵਾਰ ਮਾਸਟਰ ਅਮਰੀਕ ਸਿੰਘ ਜੀ ਦੀਆਂ ਪੰਖੜੀਆਂ, ਗੁਰਬਖਸ਼ ਸਿੰਘ ਰਾਮਪੁਰੀ ਦਾ ਪਹਿਲਾ ਉਭਾਰ, ਮੇਰੀ-ਮੇਰੀ ਅਤੇ ਬਾਰਾਂ ਮਾਹ ਛਪ ਚੁਕੀਆਂ ਹਨ। ਸ੍ਰੀ ਜਗਦੀਸ਼ ਸਿੰਘ 'ਵਰਿਆਮ' ਦੀ 'ਨਾਮਧਾਰੀਆਂ ਬਾਰੇ' ਅਤੇ ਦਲੀਪ ਸਿੰਘ ਜੀ ਨਾਮਧਾਰੀ ਦੀ ਰਾਇਕੋਟ, 'ਸ਼ਹੀਦੀ ਸਾਕਾ ਅਤੇ 'ਨਾਮਧਾਰੀ ਰਹਿਤ ਮਰਿਯਾਦਾ' ਵੀ ਇਸੇ ਦਰਮਿਆਨ ਪੜ੍ਹਣ ਨੂੰ ਮਿਲੀਆਂ।

ਨੌਜਵਾਨਾਂ ਵਲੋਂ ਨਵੇਂ ਰਿਸਾਲੇ ਛਪਣੇ ਸ਼ੁਰੂ ਹੋਏ। ਜਲੰਧਰ ਤੋਂ ਜਗਦੀਸ਼ ਸਿੰਘ ਜੀ ਦਾ 'ਵਰਿਆਮ' ਮਾਸਿਕ ਪੰਜਾਬੀ ਵਿਚ, ਨਰਿੰਦਰ ਸਿੰਘ ਜੀ, ਮੰਡੀ ਤੋਂ ਮਾਸਿਕ ਪੱਤਰ ਹਿੰਦੀ ਵਿਚ 'ਯੁਗ ਮਰਿਯਾਦਾ'' ਅਤੇ ਲੁਧਿਆਣੇ ਜੱਥੇ ਵਲੋਂ ਦਲੀਪ ਸਿੰਘ ਜੀ ਦੀ ਸੰਪਾਦਨਾ ਹੇਠ ਨਿਰਿਖਿਅਕ ਛਪਣਾ ਸ਼ੁਰੂ ਹੋਇਆ। ਦਿਲੀ ਤੋਂ ਸਰਬ ਸ਼ਕਤੀਮਾਨ ਸਿੰਘ ਹੋਰਾਂ ਵਰਤਮਾਨ ਹਿੰਦੁਸਤਾਨ ਜਾਰੀ ਕੀਤਾ। ਸਰਵ ਸ੍ਰੀ 'ਮਾਸਟਰ ਅਜੀਤ ਸਿੰਘ ਚੀਮਾ, ਕੇਹਰ ਸਿੰਘ 'ਕੇਹਰ', ਸ੍ਰੀ ਸੰਤੋਖ (ਜਮਨਾ ਨਗਰ), ਸੁਰਜੀਤ ਸਿੰਘ 'ਜੀਤ' (ਇੰਗਲੈਂਡ), ਸੁਰਿੰਦਰ ਸਿੰਘ ਗੰਭੀਰ, ਸਵਿੰਦਰ ਸਿੰਘ ਲੁਧਿਆਣਾ ਆਦਿ ਦੇ ਲੇਖ ਵੀ ਸਤਿਜੁਗ ਦੁਆਰਾ ਪਾਠਕਾਂ ਤੱਕ ਪਹੁੰਚੇ। ਸ੍ਰੀ ਹਰਵਿੰਦਰ ਸਿੰਘ 'ਹੰਸਪਾਲ' ਦੀ ੧੯੭੨ ਵਿਚ ਸੰਪਾਦਿਤ 'ਸ਼ਤਾਬਦੀ ਨਿਯੂਜ਼' ਮੈਗਜ਼ੀਨ ਦਾ ਆਪਣਾ ਨਵੇਕਲਾ ਸਥਾਨ ਹੈ।

ਸ੍ਰੀ ਜੀਵਨ ਨਗਰ ਦੀ ਸਾਹਿਤ ਸਭਾ ਦੇ 'ਕਹਿਣੇ ਕੀ।' ਸਰਵ ਸ੍ਰੀ ਸਾਧੂ ਸਿੰਘ ਜੀ ਕਿਸਾਨ, ਬਲਬੀਰ ਸਿੰਘ ਢਿਲੋਂ, ਗੁਰਦਿਆਲ ਸਿੰਘ, ਬੇਅੰਤ ਸਿੰਘ ਸੌਖਲ, ਹਰਭਜਨ ਸਿੰਘ ਅਤੇ ਅਨੰਤ ਹੋਰ ਜੋ ਸਾਡੇ ਕਵੀ ਦਰਬਾਰਾਂ ਦੇ ਸ਼ਿੰਗਾਰ ਹੁੰਦੇ ਹਨ, ਇਸ ਸਭਾ ਦੀ ਉਪਜ ਹਨ।

ਮਾਸਟਰ ਨਿਹਾਲ ਸਿੰਘ ਜੀ ਜੱਥੇ ਦੇ ਸਰਵ ਪ੍ਰਥਮ ਪ੍ਰਧਾਨ ਸਨ। ਉਹਨਾਂ ਦੀਆਂ ਕ੍ਰਿਤਾਂ ਦੀ ਗਿਣਤੀ ਹਰ ਸਾਲ ਵਧਦੀ ਹੀ ਜਾ ਰਹੀ ਹੈ।

ਨਵੇਕਲੇ ਉਦਮਾਂ ਤੋਂ ਇਲਾਵਾ ਕੇਂਦਰੀ ਜਥੇ ਵਲੋਂ ੧੧ਵੇਂ ਵਾਰਸ਼ਿਕ ਸੰਮੇਲਨ ਸਮੇਂ ਸੋਵੀਨਰ, ੧੫ਵੇਂ ਤੇ ੧੬ਵੇਂ ਸੰਮੇਲਨ ਤੇ ਹੋਈਆਂ ਇਤਿਹਾਸਕ ਪ੍ਰਤਿਯੋਗਤਾਵਾਂ ਦੀਆ ਪ੍ਰਸ਼ਨਾਵਲੀਆਂ (ਉੱਤਰਾਂ ਸਮੇਤ) ਦੇ ਕਿਤਾਬਚੇ, ਚੋਣਵੇਂ ਸਵਾਲ ਜਵਾਬ, ਆਦਿ ਛਪੀਆਂ। ਲੁਧਿਆਣੇ ਜੱਥੇ ਵਲੋਂ 'ਰਾਇਕੋਟ ਸਾਕਾ ਦੇ ਨਾਮਧਾਰੀ ਸ਼ਹੀਦ ਗਿਆਨੀ ਰਤਨ ਸਿੰਘ ਜੀ' ਅਤੇ ਦਿੱਲੀ ਜਥੇ ਵਲੋਂ A brief Sketch of Namdhari History ਆਦਿ ਛਪੀਆਂ। ਦਿੱਲੀ ਦੇ ਜਥੇ ਵਲੋਂ 'ਨਾਮਧਾਰੀ ਚਿੱਤਰ ਪ੍ਰਦਰਸ਼ਨੀ' ਦਾ ਆਯੋਜਨ ਪ੍ਰਚਾਰ ਦਾ ਆਧੁਨਿਕ ਢੰਗ ਸੀ। ਅਕਤੂਬਰ ੧੯੮੫ ਤੋਂ ਕੇਂਦਰੀ ਜਥੇ ਵਲੋਂ ਆਪਣਾ ਪੱਤਰ 'ਨਾਮਧਾਰੀ ਦਰਪਣ' ਛਪਣਾ ਸ਼ੁਰੂ ਹੋ ਗਿਆ। ਇਸ ਦਾ ਹਰ ਇਕ ਅੰਕ ਨਵੇਕਲਾ ਅਤੇ ਸੰਭਾਲਣ ਯੋਗ ਹੈ।

ਰਾਗ ਨਾਦ - ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰਮਤਿ ਸੰਗੀਤ ਅਤੇ ਸ਼ਾਸਤਰੀ ਰਾਗ ਕਲਾ ਵਿਚ ਸਰਵੋਤਮ ਹਨ ਹੀ, ਆਪ ਜੀ ਨੇ ਨਾਮਧਾਰੀਆਂ ਨੂੰ ਇਸ ਕਲਾ ਖੇਤਰ ਵਿਚ ਪ੍ਰਬੀਨ ਕਰਨ ਲਈ ਜੋ ਜਤਨ ਕੀਤੇ ਹਨ ਜਾਂ ਕਰ ਰਹੇ ਹਨ, ਉਹਨਾਂ ਦਾ ਪੂਰਾ ਵਰਣਨ ਕਰਨਾ ਅਸੰਭਵ ਹੈ। ਸ੍ਰੀ ਭੈਣੀ ਸਾਹਿਬ, ਦਿੱਲੀ, ਜਲੰਧਰ, ਜੰਮੂ, ਮੰਡੀ, ਅੰਮ੍ਰਿਤਸਰ, ਬੰਬਈ, ਬਨਾਰਸ ਅਤੇ ਵਿਦੇਸ਼ਾਂ ਵਿਚ, ਗੱਲ ਕੀ ਜਿਥੇ ਕੋਈ ਨਾਮਧਾਰੀ ਸੰਗੀਤ ਸਿਖਣਾ ਚਾਹੁੰਦਾ ਹੈ, ਪ੍ਰਬੰਧ ਹੋ ਜਾਂਦਾ ਹੈ। ਜਗਤ ਵਿਖਿਆਤ ਸੰਗੀਤਕਾਰ ਨਾਮਧਾਰੀ ਬਚਿਆਂ ਦੇ ਉਸਤਾਦ ਹਨ।

ਉਸਤਾਦ ਅਮਜਦ ਅਲੀ ਖਾਂ ਜੀ ਕੋਲੋਂ ਸਰੋਦ ਦੀ ਸਿਖਿਆ ਸ੍ਰੀ ਗੁਰਦੇਵ ਸਿੰਘ ਜੀ ਨੇ ਪ੍ਰਾਪਤ ਕੀਤੀ। ਪੰਡਿਤ ਮਹਾਂ ਦੇਵ ਜੋ ਨ੍ਰਿਤਕਾਰੀ ਅਤੇ ਧ੍ਰੁਵਪਦ ਦੇ ਉਸਤਾਦ ਸਨ, ਉਹਨਾਂ ਤੋਂ ਸ੍ਰੀ ਹਰਭਜਨ ਸਿੰਘ, ਗੁਰਦੇਵ ਸਿੰਘ ਜੀ ਨੇ ਗਿਆਨ ਹਾਸਲ ਕੀਤਾ। ਪੰਡਿਤ ਸ਼ਿਵਕੁਮਾਰ ਜੀ ਤੋਂ ਸੰਤੂਰ ਵਾਦਨ ਲਈ ਹਰਜਿੰਦਰ ਸਿੰਘ ਕਿਰਨਪਾਲ ਸਿੰਘ ਜੀ ਸਿਖਸ਼ਾ ਲੈਣ ਲਈ ਭੇਜੇ ਗਏ। ਸ੍ਰੀ ਹਰੀਪ੍ਰਸ਼ਾਦ ਜੀ ਚੌਰਸੀਆ

ਕੋਲ ਸਤਪਾਲ ਸਿੰਘ (ਜੰਪੂ) ਨੇ ਬੰਸਰੀ ਵਜਾਉਣ ਦੀ ਮੁਹਾਰਤ ਹਾਸਲ ਕੀਤੀ। ਸਾਰੰਗੀ ਲਈ ਪੰਡਤ ਰਾਮ ਨਰਾਇਣ ਜੀ ਦੇ ਸ਼ਾਗਿਰਦ ਸ੍ਰੀ ਸੁਰਜੀਤ ਸਿੰਘ ਜੀ ਬਣੇ। ਪਿਆਰਾ ਸਿੰਘ ਜੀ ਤੋਂ 'ਤਾਰ ਸ਼ਹਿਨਾਈ' ਦਾ ਗਿਆਨ ਬਲਜੀਤ ਸਿੰਘ ਜੀ ਨੇ ਪਾਇਆ। ਤਬਲੇ ਵਿਚ ਪੰਡਿਤ ਕਿਸ਼ਨ ਮਹਾਰਾਜ ਜੀ ਦੇ ਸ਼ਾਗਿਰਦ ਸੁਖਵਿੰਦਰ ਸਿੰਘ ਉਰਫ ਪਿੰਕੀ, ਸੁਖਦੇਵ ਸਿੰਘ ਜਲੰਧਰ ਆਦਿ, ਜਤਿੰਦਰਪਾਲ ਸਿੰਘ ਚਿੰਕਾ ਬੰਬਈ ਵਿਚ ਉਸਤਾਦ ਅੱਲਾਹ ਰੱਖਾ ਜੀ ਦੇ ਸ਼ਗਿਰਦ ਬਣੇ। ਜਲੰਧਰ ਪ੍ਰੋ: ਕਿਰਪਾਲ ਸਿੰਘ ਜੀ ਤੇ ਪੰਡਿਤ ਰਮਾਂ ਕਾਂਤ, ਚੰਡੀਗੜ੍ਹ, ਜਸਪਾਲ ਜੀ, ਦਿੱਲੀ ਉਸਤਾਦ ਹਰਭਜਨ ਸਿੰਘ ਜੀ ਬਚਿਆਂ ਨੂੰ ਸੰਗੀਤ ਸਿਖਿਆ ਪ੍ਰਦਾਨ ਕਰ ਰਹੇ ਹਨ।

ਸਰਵ ਸ੍ਰੀ ਮੋਹਨ ਸਿੰਘ ਜੀ ਸੁਖਦੇਵ ਸਿੰਘ ਜੀ, ਹਰਬੰਸ ਸਿੰਘ ਜੀ 'ਘੁਲਾ', ਸ਼ੇਰ ਸਿੰਘ ਸੁਖਦੇਵ ਸਿੰਘ ਜੀ ਆਪ ਤਾਂ ਆਪਣੇ ਖੇਤਰ ਵਿਚ ਪ੍ਰਬੀਨ ਹਨ, ਸ੍ਰੀ ਭੈਣੀ ਸਾਹਿਬ ਬਚਿਆਂ ਨੂੰ ਸੰਗੀਤ ਸਿਖਸ਼ਾ ਵੀ ਦੇਂਦੇ ਹਨ।

**ਖੇਲ ਜਗਤ**—ਅੱਜ ਭਾਰਤ ਦਾ ਕੋਈ ਵੀ ਪ੍ਰਮੁਖ ਹਾਕੀ ਟੂਰਨਾਮੈਂਟ ਨਾਮਧਾਰੀ ਹਾਕੀ ਟੀਮ ਤੋਂ ਬਿਨਾਂ ਸੋਭਦਾ ਨਹੀਂ। ਕਿਸੇ ਸਮੇਂ ਦੀ ਮਿੰਨੀ ਨੈਸ਼ਨਲ ਚੈਂਪੀਅਨ ਇਹ ਹਾਕੀ ਟੀਮ ਅੱਜ ਦੇਸ਼-ਵਿਦੇਸ਼ ਵਿਚ ਪਤਾ ਨਹੀਂ ਕਿੰਨੇ ਕੁ ਟੂਰਨਾਮੈਂਟ ਖੇਡ ਚੁਕੀ ਹੈ। ਸੰਨ ੧੯੭੪ ਤੋਂ ਲੈਕੇ ਹੁਣ ਤਕ ਹਾਕੀ ਦੇ ਮਾਹਿਰਾਂ ਤੋਂ ਇਹਨਾਂ ਬੱਚਿਆਂ ਨੂੰ ਟਰੇਨਿੰਗ ਦੁਆਈ ਗਈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਿਜੀ ਦਿਲਚਸਪੀ ਦੀ ਉਪਜ ਹੈ ਇਹ ਹਾਕੀ ਦੀ ਟੀਮ। ਜਦੋਂ ਇਹ ਨਾਮਧਾਰੀ ਹਾਕੀ ਟੀਮ ਦੇ ਖਿਡਾਰੀ ਕਛਹਿਰੇ, ਬੁਨੈਣਾਂ ਤੇ ਚਿੱਟੀ ਦਸਤਾਰ ਸਜਾ ਕੇ ਮੈਦਾਨ ਵਿਚ ਉਤਰਦੇ ਹਨ ਤਾਂ ਲੋਕ ਚਕ੍ਰਿਤ ਰਹਿ ਜਾਂਦੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਫੁਰਮਾਂਦੇ ਹਨ—

ਇਹ ਟੀਮ ਉਦੋਂ ਤਕ ਰਹੇਗੀ ਜਦੋਂ ਤਕ ਇਸ ਦੇ ਖਿਡਾਰੀ ਮਰਿਯਾਦਾ ਦੇ ਧਾਰਨੀ ਬਣੇ ਰਹਿਣਗੇ। ਸਰਵ ਸ੍ਰੀ ਠਾਕੁਰ ਦਲੀਪ ਸਿੰਘ ਜੀ ਤੇ ਠਾਕੁਰ ਉਦੇ ਸਿੰਘ ਜੀ ਗੁਰੂ ਹੁਕਮ ਦੀ ਪਾਲਣਾ ਅਤੇ ਖੁਸ਼ੀਆਂ ਦੇ ਪਾਤਰ ਬਣਨ ਲਈ ਆਪ ਹਾਕੀ ਖੇਡਣ ਦੇ ਨਾਲ ਨਾਲ ਸ਼ੁਰੂ ਤੋਂ ਹੀ ਇਸ ਹਾਕੀ ਟੀਮ ਨਾਲ ਜੁੜੇ ਰਹੇ ਹਨ। ਇਸ ਟੀਮ ਨੂੰ ਮਾਣ ਹੈ ਕਿ ਇਸ ਨੇ ਉਲੰਪੀਅਨ ਪੈਦਾ ਕੀਤੇ ਹਨ।

ਹੁਣ ਬੈਡਮਿੰਟਨ ਵੀ ਸ੍ਰੀ ਸਤਿਗੁਰੂ ਜੀ ਦੀ ਨਿਵਾਜੀ ਖੇਡ ਬਣ ਗਈ ਹੈ। ਸ੍ਰੀ ਭੈਣੀ ਸਾਹਿਬ ਅੱਜ ਕਲ੍ਹ ਬੈਡਮਿੰਟਨ ਕੋਚਿੰਗ ਸੈਂਟਰ ਬਣ ਗਿਆ ਹੈ। ਪੰਜਾਬ ਵਿਚ ਧੁੰਮਾਂ ਪਾਉਣ ਪਿਛੋਂ ਇਸ ਦੇ ਖਿਡਾਰੀ ਦੇਸ਼ ਵਿਚ ਨਾਮਣਾ ਖੱਟਣ ਦੀ ਕੋਸ਼ਿਸ਼ ਵਿਚ ਹਨ।

ਇਸ ਤੋਂ ਇਲਾਵਾ ਦਿੱਲੀ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਸਕੇਟਿੰਗ ਟੀਮ ਦੇ ਆਪਣੇ ਹੀ ਨਜ਼ਾਰੇ ਹਨ। ਜੰਮੂ ਸਪੋਰਟਸ ਕਲਬ ਦੀਆਂ ਪ੍ਰਾਪਤੀਆਂ ਸ਼ਲਾਘਾ ਯੋਗ ਹਨ।

**ਗੁਰਮਤਿ ਹੋਇ ਵੀਚਾਰੀਐ**— ਜਥੇਦਾਰ, ਪ੍ਰਚਾਰਕ, ਸੂਬੇ ਸਾਹਿਬਾਨ ਅਤੇ ਧਰਮਸ਼ਾਲਾਵਾਂ ਦੇ ਮਹੰਤ, ਕਵੀ ਆਦਿ ਸਾਡੇ ਪ੍ਰਚਾਰ ਦੇ ਮੁਖ ਸਰੋਤ ਹਨ। ਇਹਨਾਂ ਸਭ ਦਾ ਸਬੰਧ ਸਿਧਾ ਆਮ ਲੋਗਾਂ ਨਾਲ ਰਹਿੰਦਾ ਹੈ। ਸਮੇਂ ਸਮੇਂ ਸ੍ਰੀ ਸਤਿਗੁਰੂ ਜੀ ਦੇ ਆਦੇਸ਼ਾਂ ਤੋਂ ਜਾਣੂ ਕਰਾਉਣ ਅਤੇ ਪੂਰਨ ਇਤਿਹਾਸਕ ਜਾਣਕਾਰੀ ਪ੍ਰਦਾਨ ਕਰਨ ਲਈ ਵਿਦਿਅਕ ਜਥੇ ਵਲੋਂ 'ਗੁਰਮਤਿ ਸੰਮੇਲਨਾਂ' ਦੀ ਲੜੀ ਸ਼ੁਰੂ ਕੀਤੀ ਗਈ ਹੈ।

੪ ਤੋਂ ੭ ਨਵੰਬਰ ੧੯੯੧ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਪਹਿਲਾ ਗੁਰਮਤਿ ਸੰਮੇਲਨ ਹੋਇਆ। ਦੂਸਰਾ ਗੁਰਮਤਿ ਸੰਮੇਲਨ ੩੦ ਸਤੰਬਰ ਤੋਂ ੨ ਅਕਤੂਬਰ ੧੯੯੧ ਤਕ, ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਕੀਤਾ ਗਿਆ। ਤੀਸਰਾ ਗੁਰਮਤਿ ਸੰਮੇਲਨ ੧੯-੨੦ ਜੂਨ ੧੯੯੪ ਸ੍ਰੀ ਭੈਣੀ ਸਾਹਿਬ ਵਿਖੇ ਹੀ ਹੋ ਰਿਹਾ ਹੈ।

**ਅਨਿਕ ਭਗਤ ਬੰਦਨ**— ਹਰ ਨਾਮਧਾਰੀ ਦੀ ਇਹੋ ਮਨੋਭਾਵਨਾ ਹੁੰਦੀ ਹੈ ਕਿ ਹਰ ਇਕ ਦਿਨ ਦਾ ਸ਼ੁਭਾਰੰਭ ਭਜਨ-ਬਾਣੀ ਅਤੇ ਅਰਦਾਸ ਨਾਲ ਹੋਵੇ। ਨਾਮਧਾਰੀ ਨੌਜਵਾਨ ਇਸ ਗੱਲੋਂ ਬਹੁਤ ਚੌਕਸ ਹਨ। ਵਿਅਕਤੀਗਤ ਅਤੇ ਸਮੂਹਕ ਉੱਦਮ ਕਰਦੇ ਰਹਿੰਦੇ ਹਨ।

ਮੰਡੀ ਦਾ ਜਥਾ ਪਿਛਲੇਰੇ ਕਈ ਸਾਲਾਂ ਤੋਂ ਬਸੰਤ ਦੇ ਪੂਰਬ ਤੇ ੪੦ ਦਿਨ ਜਪ ਪ੍ਰਯੋਗ ਦਾ ਆਯੋਜਨ ਕਰਦਾ ਹੈ। ਇਨਾਮੀ ਪ੍ਰਤੀਯੋਗਤਾਵਾਂ ਵੀ ਕਰਵਾਈਆਂ ਜਾਂਦੀਆਂ ਹਨ। ਲੁਧਿਆਣੇ ਦੇ ਨੌਜਵਾਨ ਹਵਨ, ਵਰਨੀਆਂ ਕਰਨ ਵਿਚ ਅੱਗੇ ਹਨ। ਦਿੱਲੀ ਦੇ ਜਥੇ ਵਲੋਂ ਲਗਾਇਆ ਇਕ ਦਿਨਾ ਅਧਿਆਤਮਕ ਕੈਂਪ (                ) ਆਪਣੀ ਮਿਸਾਲ

ਆਪ ਹੈ। ਬੈਂਕਾਕ ਮਾਰਚ ੧੯੯੩ ਤੋਂ ਭਜਨ ਦੀ ਅਖੰਡ ਵਰਨੀ ਚਲ ਰਹੀ ਹੈ। ਰਾਤ ਦੀ ਡਿਊਟੀ ਕੇਵਲ ਨੌਜੁਆਨ ਦੇਂਦੇ ਹਨ। ਸ੍ਰੀ ਭੈਣੀ ਸਾਹਿਬ ਚਲ ਰਹੇ ੮ ਘੰਟੇ ਜਪ ਪ੍ਰਯੋਗ ਵਿਚ ਵੀ ਨੌਜੁਆਨ ਭਾਗ ਲੈਂਦੇ ਰਹਿੰਦੇ ਹਨ।

ਨਾਮਧਾਰੀ ਪਹਿਰਾਵੇ ਵਿਚ ਨੌਜੁਆਨਾਂ ਦੀ ਰੁਚੀ ਵਧੀ ਹੈ। ਦਿੱਲੀ ਦੇ ਜਥੇ ਵਲੋਂ ਸੈਂਕੜਿਆਂ ਦੀ ਤਾਦਾਦ ਵਿਚ ਵਿਦੇਸ਼ੀ ਕਾਟ ਦੇ ਬਸਤਰ ੧੮-੧੯ ਫ਼ਰਵਰੀ ੧੯੯੨ ਨੂੰ ਸਾੜੇ ਗਏ। ਤੇ ਹੁਣ ਦਿੱਲੀ ਵਿਖੇ ਨਿਰੰਤਰ ਅਖੰਡ ਵਰਨੀ (ਭਜਨ ਦੀ) ਸ਼ੁਰੂ ਕਰ ਦਿਤੀ ਹੈ।

**ਰਜੋ ਗੁਣ** — ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਨਾਲ ਨਾਮਧਾਰੀ ਵਿਦਿਅਕ ਜਥਾ ਦੇ ਨੌਜਵਾਨ ਰਾਜਨੀਤਕ ਖੇਤਰ ਵਿਚ ਵੀ ਪਿੱਛੇ ਨਹੀਂ ਰਹੇ, ਸ਼ਹਿਰੀ ਇਕਾਈਆਂ ਤੋਂ ਉਠ ਕੇ ਕੇਂਦਰੀ ਪੱਧਰ ਤੇ ਉਹਨਾਂ ਨਾਮਣਾ ਖੱਟਿਆ ਹੈ। ਚੇਅਰਮੈਨ, ਮਿਊਂਸਪਲ ਕੌਂਸਲਰ, ਐਮ. ਐਲ ਏ. ਅਤੇ ਐਮ. ਪੀ. ਦੇ ਅਹੁਦਿਆਂ ਤੇ ਪਹੁੰਚ ਗਏ ਹਨ। ਸ੍ਰੀ ਹਰਵਿੰਦਰ ਸਿੰਘ ਜੀ ਹੰਸਪਾਲ ਲਗਾਤਾਰ ੧੨ ਸਾਲ ਰਾਜ ਸਭਾ ਦੇ ਮੈਂਬਰ ਰਹਿ ਚੁਕੇ ਹਨ। ਪ੍ਰੋ: ਇੰਦਰ ਸਿੰਘ ਬਿਹਾਰ ਸਟੇਟ ਦੀ ਵਿਧਾਨ ਸਭਾ ਵਿਚ ਅਗੇ ਰਹੇ ਹਨ। ਦਿੱਲੀ, ਲੁਧਿਆਣਾ, ਮੰਡੀ, ਅਤੇ ਸਿਰਸਾ ਜ਼ਿਲਾ ਨਾਮਧਾਰੀ ਨੌਜਵਾਨ ਰਾਜਨੀਤੀ ਵਿਚ ਸਰਗਰਮ ਹਨ; ਪਰ ਇਕ ਗੱਲ ਵਿਸ਼ੇਸ਼ ਹੈ ਕਿ ਰਾਜਨੀਤੀ ਕਦੀ ਵੀ ਇਹਨਾਂ ਤੇ ਭਾਰੂ ਨਹੀਂ ਹੋਈ। ਸਰਵੋਤਮ ਹੁੰਦਾ ਹੈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ।

**ਅਸ਼ੀਰਵਾਦ**-ਕੇਂਦਰੀ ਜਥੇ ਵਲੋਂ ਜਥੇ ਦੇ ਹੋਣਹਾਰ ਸੂਝ-ਵਾਨ ਅਤੇ ਸਮਾਜ ਵਿਚ ਆਪੋ ਆਪਣੇ ਖੇਤਰ ਵਿਚ ਵਿਖਿਆਤ ਵਿਅਕਤੀਆਂ ਨੂੰ ਸਨਮਾਨਤ ਕਰਨ ਲਈ ਸੰਨ ੧੯੯੩ ਤੋਂ 'ਅਸ਼ੀਰਵਾਦ ਪੁਰਸਕਾਰ' ਸਥਾਪਤ ਕੀਤਾ ਗਿਆ ਹੈ। ਇਸ ਵਿਚ ੧੧੦੦੦ ਰੁਪਏ, ਇਕ ਸ਼ਾਲ ਅਤੇ ਯਾਦਗਿਰੀ ਪਲੇਟ ਸ਼ਾਮਲ ਹੈ। ਇਸ ਕੜੀ ਦਾ ਸਰਵ ਪ੍ਰਥਮ ਪੁਰਸਕਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ, ਸ੍ਰੀ ਜਗਦੀਸ਼ ਸਿੰਘ ਜੀ, ਸੰਪਾਦਕ 'ਮਾਸਕ ਵਰਿਆਮ' ਜਲੰਧਰ ਨੂੰ, ਉਨ੍ਹਾਂ ਦੀਆਂ ਵਿਦਿਅਕ ਜਥੇ ਨੂੰ ਅਰਪਿਤ ਨਿਰੰਤਰ ਸੇਵਾਵਾਂ, ਨਾਮਧਾਰੀ ਸਮਾਜ ਪ੍ਰਤੀ ਚੰਗੀਆਂ ਸੋਚਾਂ ਅਤੇ ਸਾਹਿਤਕ ਪ੍ਰਾਪਤੀਆਂ ਨੂੰ ਪ੍ਰਵਾਨਦੇ ਹੋਏ, ੧੪ ਜੂਨ ੧੯੯੩ ਨੂੰ ਬਿੜਦੀ (ਬੰਗਲੌਰ) ਵਿਖੇ ਹੋਏ ੨੮ਵੇਂ ਵਾਰਸ਼ਿਕ ਸੰਮੇਲਨ ਸਮੇਂ ਬਖ਼ਸ਼ਿਆ।

**ਆਪ ਅਪਨੀ ਬੁਧਿ ਹੈ ਜੇਤੀ** — ਇਹ ਵਿਦਿਅਕ ਜਥਾ ਅੱਜ ਵਾਲੀ ਪੱਧਰ ਤੇ ਇਕ ਲੰਬਾ ਪੈਂਡਾ ਕਰਕੇ ਪੁਜਿਆ ਹੈ। ਸ੍ਰੀ ਸਤਿਗੁਰੂ ਜੀ ਕਿਰਪਾ ਦੇ ਸਾਗਰ ਹਨ। ਆਪ ਜੀ ਦੇ ਆਸ਼ੀਰਵਾਦ ਤੋਂ ਬਿਨਾਂ ਕੁਝ ਵੀ ਸੰਭਵ ਨਹੀਂ ਗੁਰੂ ਪਰਿਵਾਰ ਦਾ ਹਰ ਸਮੇਂ ਪੂਰਨ ਸਹਿਯੋਗ ਅਤੇ ਅਗਵਾਈ ਜਥੇ ਨੂੰ ਮਿਲਦੀ ਰਹੀ ਹੈ। ਸਮੇਂ ਸਮੇਂ ਕੁਝ ਕੁ ਨੌਜਵਾਨਾਂ ਦਾ ਵਿਸ਼ੇਸ਼ ਯੋਗਦਾਨ ਰਿਹਾ ਹੈ। ਉਹਨਾਂ ਦੇ ਉੱਦਮ, ਵਿਚਾਰਾਂ ਅਤੇ ਕੀਤੇ ਕੰਮਾਂ ਦੇ ਫਲਸਰੂਪ ਜਥੇ ਨੇ ਇਤਿਹਾਸ ਦੇ ਪੰਨਿਆਂ ਤੇ ਚੰਗੀ ਛਾਪ ਛਡੀ ਹੈ। ਸਥਾਨਕ ਜਥਿਆਂ ਦੀਆਂ ਸਰਗਰਮੀਆਂ ਕਾਰਨ ਅੱਜ ਦਾ ਨਾਮਧਾਰੀ ਨੌਜੁਆਨ ਵੀ ਜਥੇ ਨਾਲ ਜੁੜਿਆ ਹੋਇਆ ਹੈ। ਇਨ੍ਹਾਂ ਸਭ ਦਾ ਜ਼ਿਕਰ ਬਿਨਾਂ ਲੇਖ ਅਧੂਰਾ ਰਹੇਗਾ:

ਸਰਵ ਸ੍ਰੀ ਪੰਡਤ ਗੋਪਾਲ ਸਿੰਘ ਜੀ, ਮਾਸਟਰ ਨਿਹਾਲ ਸਿੰਘ ਜੀ, ਪ੍ਰੀਤਮ ਸਿੰਘ ਜੀ ਕਵੀ ਮਹੰਤ ਆਤਮਾ ਸਿੰਘ ਸਨਖਤਰਾ ਮੁੱਢ ਤੋਂ ਹੁਣ ਤੀਕ ਨਿਰੰਤਰ ਬੱਚਿਆਂ ਦੀਆਂ ਸਮੱਸਿਆਵਾਂ ਦਾ ਹੱਲ ਕਰਦੇ ਰਹੇ ਹਨ। ਵਖ ਵਖ ਵਿਸ਼ਿਆਂ ਤੇ ਸੁਯੋਗ ਵਿਚਾਰਾਂ ਨੌਜੁਆਨਾਂ ਲਈ ਗਿਆਨ-ਵਰਧਕ ਰਹੀਆਂ ਹਨ। ਸ੍ਰੀ ਹਰਵਿੰਦਰ ਸਿੰਘ ਜੀ ਹੰਸਪਾਲ ਦੀ ਆਧੁਨਿਕ ਸੋਚ ਨੇ ਜਥੇ ਨੂੰ ਨਵੇਂ ਨਵੇਂ ਢੰਗਾਂ ਨਾਲ ਕੰਮ ਕਰਨ ਦਾ ਉਤਸ਼ਾਹ ਦਿਤਾ ਹੈ।

ਮੰਡੀ ਦੇ ਨੌਜੁਆਨ ਸ਼ੁਰੂ ਤੋਂ ਹੀ ਪਹਿਲਕਦਮੀ ਕਰਦੇ ਰਹੇ ਹਨ। ਕੇਂਦਰੀ ਕਾਰਜਕਾਰਨੀ ਵਿਚ ਕੰਮ ਕਰਨ ਵਾਲੇ ਸਜਣਾਂ ਤੋਂ ਇਲਾਵਾ ਸ੍ਰੀ ਸਤਿਪਾਲ ਸਿੰਘ ਜੀ ਸਨੇਹੀ, ਸੰਤੋਖ ਸਿੰਘ ਜੀ, ਮਹਿੰਦਰ ਸਿੰਘ ਜੀ, ਰਛਪਾਲ ਸਿੰਘ ਜੀ, ਮੋਹਨ ਸਿੰਘ ਜੀ ਆਦਿ ਨੇ ਬੜੇ ਵਡੇ ਕੰਮ ਕੀਤੇ ਹਨ। ਹੁਣ ਵੀ ਸਰਵ ਸ੍ਰੀ ਸਤਿੰਦਰਪਾਲ ਸਿੰਘ ਜੀ, ਡਾ. ਜੈ ਇੰਦਰ ਪਾਲ ਸਿੰਘ, ਪਰਮਜੀਤ ਸਿੰਘ ਜੀ ਅਤੇ ਉਹਨਾਂ ਦੀ ਟੀਮ ਜੱਥੇ ਦੀ ਉਨਤੀ ਲਈ ਕੰਮ ਕਰ ਰਹੀ ਹੈ।

ਦਿਲੀ ਕੇਂਦਰੀ ਰਾਜਧਾਨੀ ਹੈ। ਇਥੋਂ ਦੇ ਜੱਥੇ ਨੇ ਵੀ ਇਸੇ ਪੱਧਰ ਤੇ ਕੰਮ ਕੀਤੇ ਹਨ। ਸਰਵ ਸ੍ਰੀ ਹਰਮੀਤ ਸਿੰਘ (ਸੁਰਗਵਾਸੀ), ਰਾਮ ਰਤਨ ਸਿੰਘ, ਸੁਦਰਸ਼ਨ ਸਿੰਘ, ਸਤਿਨਾਮ ਸਿੰਘ, ਜਸਵੰਤ ਸਿੰਘ ਜੱਸ, ਪ੍ਰੋ: ਸੁਖਬੀਰ ਸਿੰਘ ਗੁਲਾਟੀ, ਤਾਰਾ ਸਿੰਘ ਅਣਜਾਣ ਅਣਥੱਕ ਵਰਕਰ ਸਨ।

ਹੁਣ ਸੂਬਾ ਸੁਖਦੇਵ ਸਿੰਘ ਜੀ, ਜਸਬੀਰ ਸਿੰਘ (ਪ੍ਰਧਾਨ), ਨਰਿੰਦਰ ਸਿੰਘ, ਗੁਰਨਾਮ ਸਿੰਘ, ਓਂਕਾਰ ਸਿੰਘ, ਰਤਨ ਸਿੰਘ ਆਦਿ ਮੁਢਲੀ ਕਤਾਰ ਵਿਚ ਆਉਂਦੇ ਹਨ।

ਲੁਧਿਆਣੇ ਦੇ ਜੱਥੇ ਨੇ ਸੇਵਾ ਮਾਰਗ ਅਪਣਾਇਆ ਹੈ। ਸਰਵ ਸ੍ਰੀ ਹਰਚੰਦ ਸਿੰਘ, ਜਸਬੀਰ ਸਿੰਘ, ਕਰਮ ਸਿੰਘ, ਦਰਸ਼ਨ ਸਿੰਘ, ਗੁਰਮੁਖ ਸਿੰਘ ਪਹਿਲੇ ਵਰਕਰਾਂ ਚੋਂ ਹਨ। ਸ੍ਰੀ ਸੁਰਿੰਦਰ ਸਿੰਘ ਜੀ ਨੇ ਤਾਂ ਸ੍ਰੀ ਸਤਿਗੁਰੂ ਜੀ ਨੂੰ ਪੂਰਨ ਸਮਰਪਣ ਕੀਤਾ ਹੋਇਆ ਹੈ। ਅਜ ਕਲ ਹਰਭਜਨ ਸਿੰਘ ਜੀ (ਪ੍ਰਧਾਨ), ਲੁਧਿਆਣਾ ਜਥਾ ਆਪਣੀ ਟੀਮ ਨੂੰ ਨਾਲ ਲੈ ਸਤਿਗੁਰੂ ਜੀ ਦੀਆਂ ਖੁਸ਼ੀਆਂ ਪਾਉਣ ਲਈ ਸੇਵਾ ਕਰ ਰਹੇ ਹਨ।

ਜੇ ਜਥੇ ਦੇ ਪਹਿਲੇ ਅੱਧ ਦੀ ਗੱਲ ਕਰਾਂਗੇ ਤਾਂ ਡਾਲਟਨ ਗੰਜ ਦੇ ਨੌਜੁਆਨਾਂ ਦੀ ਗੱਲ ਕਰਨੀ ਹੀ ਪਵੇਗੀ। ਇਥੋਂ ਦੇ ਨੌਜੁਆਨਾਂ ਦੀ ਸੋਚ ਤੇ ਕੰਮ ਕਰਨ ਦੇ ਢੰਗ ਨਵੇਕਲੇ ਰਹੇ ਹਨ। ਇਕੱਲਾ ੨ ਨੌਜੁਆਨ ਜੱਥੇ ਦਾ ਕੰਮ ਕਰਦਾ ਸੀ। ਪ੍ਰੋ: ਇੰਦਰ ਸਿੰਘ, ਅਜੀਤ ਸਿੰਘ, ਗੁਰਬਚਨ ਸਿੰਘ ਅਤੇ ਕਈ ਹੋਰਾਂ ਦੇ ਨਾਮ ਵਰਣਨ ਯੋਗ ਹਨ।

ਚੰਡੀਗੜ੍ਹ ਦੇ ਸ: ਤੀਰਥ ਸਿੰਘ ਤੇ ਮੰਗਲ ਸਿੰਘ ਜੀ ਨਿਸ਼ਕਾਮ ਸੇਵਕ ਨੇ ਸ਼ੁਰੂ ਵਿਚ ਜਥੇ ਨੂੰ ਜਥੇਬੰਦ ਕਰਨ ਵਿਚ ਪੂਰਨ ਸਹਿਯੋਗ ਦਿਤਾ। ਹੁਣ ਸਰਵ ਸ੍ਰੀ ਚੰਨਣ ਸਿੰਘ, ਹਰਭਜਨ ਸਿੰਘ, ਪਵਿਤਰ ਸਿੰਘ ਆਪਣੇ ਸਾਥੀਆਂ ਸਮੇਤ ਇਥੋਂ ਦੇ ਬ ਚਆਂ ਅਤੇ ਨੌਜੁਆਨਾਂ ਦੀ ਕਾਇਆ ਕਲਪ ਵਿਚ ਲਗੇ ਹੋਏ ਹਨ।

ਕਦੀ ਸ੍ਰੀ ਜੀਵਨ ਨਗਰ ਦਾ ਇਲਾਕਾ ਜਥੇ ਦੀਆਂ ਸਰਗਰਮੀਆਂ ਦਾ ਧੁਰਾ ਸੀ। ਮਾ: ਅਮਰੀਕ ਸਿੰਘ ਜੀ, ਸਾਧੂ ਸਿੰਘ ਜੀ ਕਿਸਾਨ, ਮਾ: ਸ਼ੇਰ ਸਿੰਘ, ਮਾ: ਇਕਬਾਲ ਸਿੰਘ ਅਤੇ ਕੁਲਦੀਪ ਸਿੰਘ ਨਕੌੜਾ ਸਰਗਰਮ ਵਰਕਰ ਸਨ। ਹੁਣ ਐਲਨਾਬਾਦ ਦੇ ਸ਼ਮਸ਼ੇਰ ਸਿੰਘ ਚੰਗੇ ਉਤਸ਼ਾਹ ਨਾਲ ਕੰਮ ਕਰ ਰਹੇ ਹਨ।

ਜਮਨਾ ਨਗਰ ਦੇ ਸੰਤੋਖ ਸਿੰਘ ਚੰਗੇ ਬੁਲਾਰੇ ਤੇ ਲੇਖਕ ਹਨ। ਹੁਣ ਰਣਬੀਰ ਸਿੰਘ ਤੇ ਸੁਖਦੇਵ ਸਿੰਘ ਜਥੇ ਦੇ ਆਗੂ ਹਨ।

ਜੰਮੂ ਦੇ ਗੁਰਦੇਵ ਸਿੰਘ ਤੇ ਕਰਮ ਸਿੰਘ ਜੀ ਉਤਸ਼ਾਹੀ ਵਰਕਰ ਸਨ। ਪਹਿਲਾਂ ਸੰਗੀਤਕਾਰ ਤੇ ਖਿਡਾਰੀ ਸਰਗਰਮ ਰਹੇ ਹਨ। ਹੁਣ ਡਾ: ਤਰਨ ਸਿੰਘ ਪ੍ਰਧਾਨ ਹਨ।

ਦੋਆਬੇ ਦੇ ਸ: ਗੁਰਦੇਵ ਸਿੰਘ ਚੱਬਰ ਸਾਹਿਬ, ਸੂਬਾ ਅਮਰੀਕ ਸਿੰਘ ਤੇ ਸਵ: ਸਤਿਨਾਮ ਸਿੰਘ ਚੰਗੇ ਵਰਕਰ ਰਹੇ ਹਨ। ਦੋਆਬੇ ਨੇ ਹੀ ਸਾ: ਅਜੀਤ ਸਿੰਘ 'ਚੀਮਾ' ਤੇ ਸੰਤ ਦਿਆਲ ਸਿੰਘ ਜੀ ਵਰਗੇ ਪ੍ਰਭਾਵਸ਼ਾਲੀ ਵਿਅਕਤੀ ਨਾਮਧਾਰੀ ਸਮਾਜ ਨੂੰ ਦਿਤੇ ਹਨ। ਸੂਬਾ ਸ੍ਰੀ ਜਸਬੀਰ ਸਿੰਘ ਤੇ ਸੁਰਜੀਤ ਸਿੰਘ ਚੰਗੇ ਉਤਸ਼ਾਹੀ ਸੱਜਣ ਹਨ। ਜਲੰਧਰ ਦੇ ਸੰਗੀਤਕਾਰ ਪਹਿਲੋਂ ਤੇ ਹੁਣ ਵੀ ਆਪਣੇ ਖੇਤਰ ਵਿਚ ਨਾਮੀ ਹਨ।

ਫਰੀਦਾਬਾਦ ਦੇ ਮੋਹਨ ਸਿੰਘ ਜੀ, ਗਵਾਲੀਅਰ ਦੇ ਸੂਬਾ ਸਰਬਜੀਤ ਸਿੰਘ ਜੀ ਜਥੇ ਦੇ ਰੁਝਾਣ ਵਿਚ ਰੁਝੇ ਰਹਿੰਦੇ ਹਨ।

ਵਿਦੇਸ਼ਾਂ ਵਿਚ ਵੀ ਨੌਜੁਆਨ ਪਿਛੇ ਨਹੀਂ ਰਹੇ। ਥਾਈਲੈਂਡ ਬੈਂਕਾਕ ਵਿਚ ਸਰਦਾਰ ਸਿੰਘ ਜੀ (ਪ੍ਰਧਾਨ), ਪ੍ਰੇਮ ਸਿੰਘ ਜੀ, ਗੁਰਮੁਖ ਸਿੰਘ ਜੀ, ਮਹਿਤਾਬ ਜੀ ਤੇ ੧੫-੨੦ ਮੈਂਬਰਾਂ ਦੀ ਇਹਨਾਂ ਦੀ ਟੀਮ ਨੇ ਉਥੋਂ ਦੇ ਨੌਜੁਆਨਾਂ ਨੂੰ ਕੀਲ ਰਖਿਆ ਹੈ। ਚੰਗਮਈ ਵਿਚ ਗੁਰਮੁਖ ਸਿੰਘ ਅਤੇ ਮਨਿੰਦਰ ਸਿੰਘ ਦਾ ਵੀ ਇਹੋ ਕੰਮ ਹੈ।

ਇੰਗਲੈਂਡ ਵਿਚ ਸ੍ਰੀ ਹਰਿੰਦਰ ਸਿੰਘ ਸਿਆਨ ਦੀ ਪ੍ਰਧਾਨਗੀ ਹੇਠ ਨੌਜੁਆਨ ਸਰਗਰਮ ਹਨ। ਮੁਢਲੇ ਸਮੇਂ ਵਿਚ ਸ: ਅਜੀਤ ਸਿੰਘ (ਅਜ ਕਲ ਯੂ. ਕੇ.) ਬਹੁਤ ਸਰਗਰਮ ਰਹੇ ਹਨ।

**ਵਡ ਕੀਆ ਵਡਿਆਈਆਂ**—ਜਥੇ ਬਾਰੇ ਲਿਖਦਿਆਂ ਮੇਰੀ ਕਲਮ ਬਾਰ ਬਾਰ ਰੁਕਦੀ ਰਹੀ ਹੈ, ਇਹ ਸਚ ਕਿ ਇਹ ਵਡਿਆਈ ਜੋ ਸਮਾਜ ਵਿਚ ਵਿਦਿਅਕ ਜਥੇ ਨੂੰ ਮਿਲ ਰਹੀ ਹੈ, ਕੀ ਇਸ ਦੀ ਆਪਣੀ ਕਮਾਈ ਹੈ?

ਪਰ ਸੱਚ ਮੰਨੋ, ਹਕੀਕਤ ਤਾਂ ਇਹ ਹੈ, ਜੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਿਰੰਤਰ ਪ੍ਰਯਤਨ ਨਾ ਕਰਦੇ ਰਹਿੰਦੇ ਜਾਂ ਸ੍ਰੀ ਜੀ ਦਾ ਕ੍ਰਿਪਾਲੂ-ਦਿਆਲੂ ਹਸਤ ਕੰਵਲ ਨੌਜੁਆਨਾਂ ਦੇ ਸਿਰ ਤੇ ਨਾ ਹੁੰਦਾ ਤਾਂ ਜਥਾ ਆਪਣੀ ਪਹਿਲੀ ਉਮਰੇ ਹੀ ਸਿਰ ਸੁਟ ਦਿੰਦਾ।

ਇਹ ਸਤਿਗੁਰੂ ਦਾ ਬਿਰਦ ਹੈ ਕਿ ਉਹ ਆਪਣੇ ਸਿੱਖਾਂ ਸੇਵਕਾਂ ਨੂੰ ਵਡਿਆਈਆਂ, ਮਾਨ-ਸਨਮਾਨ ਬਖਸ਼ਕੇ ਨਿਵਾਜਦੇ ਰਹਿੰਦੇ ਹਨ। ਸ਼ਾਇਦ ਗੁਰਬਾਣੀ ਦੀਆਂ ਇਹ ਪੰਕਤੀਆਂ ਮੇਰੇ ਤੱਥ ਦੀ ਪੁਸ਼ਟੀ ਅਤੇ ਮੇਰੀ ਹਿਰਦੇ ਵੇਦਨਾ ਪ੍ਰਗਟ ਕਰਦੀਆਂ ਹਨ:

"ਸੇਵਕੁ ਲਾਇਓ ਅਪੁਨੀ ਸੇਵ ॥
ਅੰਮ੍ਰਿਤ ਨਾਮੁ ਦੀਓ ਮੁਖਿ ਦੇਵ ॥
ਸਗਲੀ ਚਿੰਤਾ ਆਪਿ ਨਿਵਾਰੀ ॥
ਤਿਸੁ ਗੁਰ ਕਉ ਹਉ ਸਦ ਬਲਿਹਾਰੀ ॥"

ਵਰਿਆਮ ਦੇ ਵਿਸ਼ੇਸ਼ ਅੰਕ ਵਾਸਤੇ

ਸ਼ੁਭ ਕਾਮਨਾਵਾਂ

*With best compliments from :*

OSTER PARTNER

CARDIGANS • PULLOVERS

*Ante-date Knitters*

A quality product of

UDEY Knitwears

Manufacturers & Exporters

Street No.3, Jammu Colony, Nr. Preet Palace, Opp Atam Park, LUDHIANA-141 003

Phones:405338, 36349, Fax:26070, ATTN.,24349

ਵਲੋਂ

ਉਦੇ ਨਿਟਵੀਅਰਜ਼ ਲੁਧਿਆਣਾ

# ਇਕ ਓਪਰੇਸ਼ਨ ਦੀ ਗੱਲ

—ਹਰਵਿੰਦਰ ਸਿੰਘ ਹੰਸਪਾਲ

ਹੇਠਾਂ ਜੋ ਲਿਖਤ ਅਸੀਂ ਪ੍ਰਕਾਸ਼ਤ ਕਰ ਰਹੇ ਹਾਂ ਇਹ ਇਕ ਤਕਰੀਰ ਦਾ ਹਿਸਾ ਹੈ ਜੋ ਸ੍ਰੀ ਭੈਣੀ ਸਾਹਿਬ ਵਿਚ ਮਿਤੀ ੨੦ ਅਕਤੂਬਰ ੧੯੯੧ ਨੂੰ ਹੰਸਪਾਲ ਜੀ ਨੇ ਕੀਤੀ ਸੀ। ਹੰਸਪਾਲ ਜੀ ਆਸਟ੍ਰੇਲੀਆ ਵਿਚ ਸਤਿਗੁਰੂ ਜੀ ਦੇ ਹਿਰਦੇ ਓਪਰੇਸ਼ਨ ਵੇਲੇ ਨਾਲ ਗਏ ਸਨ। ਉਸ ਸਮੇਂ ਦੀ ਇਹ ਅਖੀਂ ਡਿਠੀ ਗਾਥਾ ਹੈ। ਤਕਰੀਰ ਦੇ ਕੁਦਰਤੀ ਬਹਾਓ ਨੂੰ ਜਿਉਂ ਦਾ ਤਿਉਂ ਕਾਇਮ ਰਖਣ ਲਈ ਇਸ ਦੇ ਸ਼ਬਦਾਂ ਨੂੰ ਬਦਲਿਆ ਨਹੀਂ ਗਿਆ। —ਸੰਪਾਦਕ

.... .... ਕੁਝ ਬੇਸਿਕ ਮਸਲਿਆਂ ਤੇ ਜਗਦੀਸ਼ ਸਿੰਘ ਹੁਰਾਂ ਨੇ ਗੱਲ ਸ਼ੁਰੂ ਕੀਤੀ ਸੀ, ਉਸ ਵਿਚੋਂ ਇਕ ਪੱਖ ਲੈ ਕੇ ਸਾਡੇ ਪ੍ਰੋਫੈਸਰ ਇੰਦਰ ਸਿੰਘ ਜੀ ਨੇ ਗੱਲ ਕੀਤੀ ਤੇ ਕਵੀ ਜੀ ਨੇ ਵੀ ਕੁਝ ਗੱਲਾਂ ਕਰਕੇ ਸੱਚੇ ਪਾਤਸ਼ਾਹ ਜੀ ਦੇ ਓਪਰੇਸ਼ਨ ਦੀ ਗੱਲ ਅਸਟਰੇਲੀਆ ਵਾਲੀ ਕੀਤੀ। ਮੇਰਾ ਜੀਅ ਕਰ ਆਇਆ ਹੈ ਕਿ ਮੈਂ ਤੁਹਾਡੇ ਨਾਲ ਉਹ ਸਾਰੀ ਗੱਲ, ਸਾਂਝੀ ਕਰ ਦਿਆਂ, ਜੋ ਆਪਣੇ ਆਪ ਵਿਚ ਇਕ ਅਦੁਭੁਤੀ ਗੱਲ ਹੈ। ਹੋਇਆ ਤੇ ਸ਼ਾਇਦ ਉਹ ਇਸ ਕਰਕੇ ਹੈ ਡਾਕਟਰਾਂ ਨੇ ਆਖਿਆ ਤੇ ਸਤਿਗੁਰੂ ਜੀ ਨੇ ਉਹ ਓਪਰੇਸ਼ਨ ਕਰਵਾ ਲਿਆ। ਲੇਕਿਨ ਲਗਦਾ ਇਉਂ ਹੈ। ਇਤਿਹਾਸ ਉਸ ਨੂੰ ਇਸ ਤਰ੍ਹਾਂ ਲਿਖੇਗਾ ਕਿ ਇਹ ਓਪਰੇਸ਼ਨ ਦੀ ਲੋੜ ਸ਼ਾਇਦ ਨਾ ਹੀ ਪੈਂਦੀ ਜਾਂ ਨਾ ਹੀ ਹੁੰਦੀ—ਕੁਝ ਮਹੀਨੇ ਪਹਿਲੇ ਓਪਰੇਸ਼ਨ ਤੋਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਦਿੱਲੀ ਦਰਸ਼ਨ ਦਿਤੇ। ਦਿੱਲੀ ਜਦੋਂ ਦਰਸ਼ਨ ਦਿਤੇ ਉਦੋਂ ਸੱਚੇ ਪਾਤਸ਼ਾਹ ਜੀ ਨੇ ਸਾਧ ਸੰਗਤ ਨੂੰ ਸੰਬੋਧਨ ਕਰਦਿਆਂ ਹੋਇਆਂ, (ਘਟ ਹੀ ਸੰਬੋਧਨ ਉਹਨਾਂ ਦਿਨਾਂ ਵਿਚ ਕਰਦੇ ਸਨ), ਇਕ ਦਿਨ ਉਚੇਚਾ ਕਹਿਣ ਲਗੇ—ਮੈਂ ਸਾਧ ਸੰਗਤ ਅਗੇ ਕੁਝ ਅਰਜ਼ਾਂ ਕਰਨੀਆਂ ਨੇ। ਆਪ ਤੇ ਉਹਨਾਂ ਨੇ ਅਰਜ਼ ਹੀ ਆਖਣਾ ਹੁੰਦਾ ਏ, ਕੁਝ ਹੁਕਮ ਕਰਨੇ ਸਨ। ਜਦੋਂ ਮਾਈਕ ਦਿਤਾ ਤਾਂ ਸੱਚੇ ਪਾਤਸ਼ਾਹ ਜੀ ਨੇ ਸਰੋਵਰ ਦੀ ਉਗਰਾਹੀ ਵਾਸਤੇ ਸਾਧ ਸੰਗਤ ਨੂੰ ਪ੍ਰੇਰਿਆ। ..ਉਸ ਤੋਂ ਬਾਦ ਸੱਚੇ ਪਾਤਸ਼ਾਹ ਹੁਕਮ ਕੀਤਾ—ਹੁਣ ਮੈਂ ਦੂਜੀ ਅਰਜ਼ ਲਗਾ ਹਾਂ ਕਰਨ। ਸੱਚੇ ਪਾਤਸ਼ਾਹ ਜੀ ਨੇ, ਈਰਾਨ ਤੇ ਈਰਾਕ ਲੜਾਈ ਜਿਹੜੀ ਸੀ, ਉਦੋਂ ਹੋ ਕੇ ਹਟੀ ਸੀ ਤੇ ਸੱਚੇ ਪਾਤਸ਼ਾਹ ਜੀ ਨੇ ਪ੍ਰਮਾਣ ਦੇ ਕੇ—ਜਿਹੜੇ ਤੁਸਾਂ ਸੁਣਿਆ



ਸ: ਹਰਵਿੰਦਰ ਸਿੰਘ ਹੰਸਪਾਲ ਸਾਬਕਾ ਮੈਂਬਰ ਪਾਰਲੀਮੈਂਟ

ਹੋਣਾ ਕਿ ਕਾਲੀਆਂ ਬਾਰਸ਼ਾਂ (Black Rains) ਹੋਈਆਂ ਸਨ, ਉਹਨਾਂ ਦਾ ਜ਼ਿਕਰ ਕਰਦਿਆਂ ਸੱਚੇ ਪਾਤਸ਼ਾਹ ਜੀ ਕਿਹਾ - ਸਮਾਂ ਬੜਾ ਭਿਆਨਕ ਔਣ ਵਾਲਾ ਹੈ ਤੇ ਏਸ ਗੱਲ ਵਾਸਤੇ ਉਹ ਮਿਸਾਲ ਦੇ ਕੇ ਸੱਚੇ ਪਾਤਸ਼ਾਹ ਕਿਹਾ—ਸਾਨੂੰ ਸਤਿਗੁਰੂ ਸੱਚੇ ਪਾਤਸ਼ਾਹ ਨੇ ਬਚੌਣਾ ਹੈ ਤੇ ਇਹਦੇ ਵਾਸਤੇ ਸਾਨੂੰ ਵਧ ਤੋਂ ਵਧ ਭਜਨ ਬੰਦਗੀ ਕਰਨੀ ਚਾਹੀਦਾ ਹੈ। ਜਦੋਂ ਭਜਨ ਬੰਦਗੀ ਦੀ ਗੱਲ ਕੀਤੀ ਸੱਚੇ ਪਾਤਸ਼ਾਹ ਜੀ ਨੇ, ਉਸ ਤੋਂ ਬਾਦ ਨਾਲ ਹੁਕਮ ਕੀਤਾ ਕਿ—ਤੁਹਾਨੂੰ ਦੋ ਅਰਜ਼ਾਂ ਕੀਤੀਆਂ ਨੇ ਸਰੋਵਰ ਦੀ ਉਗਰਾਹੀ ਕੋਈ ਦੇਵੇ ਜਾ ਨਾ ਮੈਨੂੰ ਕੋਈ ਚਿੰਤਾ ਨਹੀਂ, ਲੇਕਿਨ ਭਜਨ ਬੰਦਗੀ ਜ਼ਰੂਰ ਕਰਿਆ ਜੇ ਤੁਹਾਡੇ ਆਪਣੇ ਭਲੇ ਵਾਸਤੇ ਹੈ... ਮੈਂ ਤੁਹਾਨੂੰ ਹੱਥ ਜੋੜਕੇ ਅਰਜ਼ ਕਰਦਾ ਹਾਂ ਕਿ ਭਜਨ ਬੰਦਗੀ ਜ਼ਰੂਰ ਕਰਿਆ ਜੇ। ਇਹੋ ਜਿਹੇ ਸ਼ਬਦ ਮੈਨੂੰ ਆਪ ਚੰਗੀ ਤਰ੍ਹਾਂ ਯਾਦ ਨਹੀਂ, ਸੱਚੇ ਪਾਤਸ਼ਾਹ ਜੀ ਨੇ ਆਪ ਹੁਕਮ ਕੀਤੇ ਸਾਧ ਸੰਗਤ ਦੇ ਵਿਚ - ਤੇ ਮੈਂ ਸਮਝਣਾ ਓਪਰੇਸ਼ਨ ਤੇ ਇਕ ਬਹਾਨਾ ਸੀ। ਜਦੋਂ ਅਸੀਂ ਸੱਚੇ ਪਾਤਸ਼ਾਹ ਕੋਲ ਆਕੇ ਅਰਜ਼ ਕਰਦੇ ਹਾਂ ਤੇ ਇਹ ਆਖਦੇ ਹਾਂ ਕਿ ਸਾਡੀ ਦੇਹ ਅਰੋਗ ਕਰ ਦਿਓ, ਸਾਡੇ ਕਸ਼ਟ ਦੂਰ ਕਰ ਦਿਓ—ਹੁੰਦੇ ਨੇ।

ਮੈਨੂੰ ਆਪਣੀ ਏਥੇ ਇਕ ਗੱਲ ਚੇਤੇ ਆ ਗਈ। ਮੈਂ ਕੋਸ਼ਿਸ਼ ਤੇ ਕਰਦਾ ਹਾਂ ਆਪਣੀ ਗੱਲ ਨਾ ਕਰਾਂ, ਲੇਕਿਨ ਐਸ ਸੰਦਰਭ ਵਿਚ ਬੜੀ ਸਹੀ ਢੁਕਵੀਂ ਗੱਲ ਹੈ, ਮੇਰਾ ਜੀਅ

ਕਰਦਾ ਹੈ ਮੈਂ ਕਰ ਦੇਵਾਂ । ਮੇਰੀ ਕੁਝ ਸਾਲ ਪਹਿਲਾਂ ਜਿਹਨੂੰ ਗੇਹ ਦੀ ਦਰਦ ਕਹਿੰਦੇ ਨੇ ਜਾਂ ਸੈਟਿਕਾ ਪੇਨ ਕਹਿੰਦੇ ਨੇ...ਕੁਝ ਇਸ ਕਿਸਮ ਦੀ ਦਰਦ ਮੇਰੀ ਲੱਤ ਵਿਚ ਏਨੀ ਜ਼ਿਆਦਾ ਹੋ ਗਈ ਖੱਬੀ ਲੱਤ ਵਿਚ, ੫-੭-੧੦ ਕਦਮ ਵੀ ਨਹੀਂ ਸਾਂ ਤੁਰ ਸਕਦਾ ਤੇ ਸਿਧਾ ਨਹੀਂ ਸਾਂ ਖਲੋ ਸਕਦਾ । ਰਾਤ ਨੂੰ ਨੀਂਦ ਵੀ ਨਹੀਂ ਸੀ ਆਉਂਦੀ। ਬਹੁਤ ਪ੍ਰੇਸ਼ਾਨੀ ਸੀ। ਉਨ੍ਹਾਂ ਦਿਨਾਂ ਵਿਚ ਡਾ. ਮਸਫਰ ਅਲੀ ਜਿਨ੍ਹੂੰ ਡਾ: ਮੂਸਾ ਵੀ ਕਹਿੰਦੇ ਨੇ, ਉਹ ਸਾਡੇ ਸੰਪਰਕ ਵਿਚ ਆਇਆ ਉਸ ਨੇ ਮੇਰਾ ਇਲਾਜ ਸ਼ੁਰੂ ਕੀਤਾ । ਮੈਨੂੰ ਡਾਕਟਰਾਂ ਨੇ ਇਹ ਕਿਹਾ ਕਿ ਅਪਰੇਸ਼ਨ ਤੋਂ ਬਗੈਰ ਤੇਰਾ ਇਹ ਕੰਮ ਠੀਕ ਨਹੀਂ ਹੋ ਸਕਦਾ । ਗੇੜ ਦੀ ਹਡੀ ਦਾ ਅਪਰੇਸ਼ਨ ਕਰਵਾਣਾ ਪਏਗਾ । ਬੈਂਕਾਕ ਵੀ ਦਿਖਾਇਆ ਉਹਨਾਂ ਦੀ ਵੀ ਇਹੋ ਰਾਇ ਸੀ ਕਿ ਅਪਰੇਸ਼ਨ ਤੋਂ ਬਗੈਰ ਇਹ ਗਲ ਠੀਕ ਹੋਣੀ ਨਹੀਂ । ਮੈਂ ਵੀ ਔਹੜ ਪੌਹੜ ਡਾਕਟਰਾਂ ਦੀਆਂ ਬਹੁਤ ਕੀਤੀਆਂ । ਡਾ: ਮੁਸਫਰ ਅਲੀ ਕਹਿਣ ਲਗਾ ਮੈਂ ਤੇਰਾ ਇਲਾਜ ਕਰਾਂਗਾ । ਬਗੈਰ ਅਪਰੇਸ਼ਨ ਤੋਂ ਇਸਨੂੰ ਠੀਕ ਕਰ ਦਿਆਂਗਾ । ਮੈਂ ਬੜੀ ਮਿਹਨਤ ਕਰਦਾ ਰਿਹਾ ਮੈਂ ਕਿਹਾ ਮੈਂ ਤੈਨੂੰ ਪੂਰਾ ਕੋਆਪਰੇਟ ਕਰਾਂਗਾ । ਅਸੂ ਦਾ ਮੇਲਾ ਹੋਇਆ ਚੱਕ ੧੭-ਓ ਦੇ ਵਿਚ (ਰਾਜਸਥਾਨ ਵਿਚ) । ਉਸ ਮੇਲੇ ਵਿਚ ਆਸਾ ਦੀ ਵਾਰ ਤੋਂ ਬਾਦ, ਅਜੇ ਭੋਗ ਦੇ ਦਿਨ ਨਹੀਂ ਸੀ । ਸਾਇਦ ਪਹਿਲਾਂ ਹੀ ਕੁਝ ਦਿਨ ਸਨ । ਇਸ ਤਰ੍ਹਾਂ ਤੰਬੂ ਲਗਾ ਹੋਇਆ ਸੀ । ਸਚੇ ਪਾਤਸ਼ਾਹ ਜੀ ਦਾ ਉਥੇ ਡੇਰਾ ਸੀ । ਸਚੇ ਪਾਤਸ਼ਾਹ ਕਾਰ ਤੇ ਬੈਠ ਕੇ ਉਥੋਂ ਚਲੇ ਗਏ । ਰਸਤੇ ਵਿਚ ਮੈਂ ਤੇ ਸੁਰਿੰਦਰ ਸਿੰਘ ਮਨਚੰਦਾ ਦੋਵੇਂ ਤੁਰੇ ਆ ਰਹੇ ਸਾਂ । ਇਹ ਕਹਿਣ ਲਗੇ ਤੂੰ ਮੈਨੂੰ ਐਦਾ ਲੰਗਾ ਕੇ ਤੁਰਦਾ ਚੰਗਾ ਨਹੀਂ ਲਗਦਾ ਸਚੇ ਪਾਤਸ਼ਾਹ ਜੀ ਨੂੰ ਅਰਜ਼ ਕਰ । ਮੈਂ ਕਿਹਾ ਸਚੇ ਪਾਤਸ਼ਾਹ ਜੀ ਨੂੰ ਮੇਰਾ ਪਤਾ ਹੈ । ਕਿਰਪਾ ਕਰਕੇ ਮੇਰਾ ਇਲਾਜ ਕਰਵਾ ਰਹੇ ਨੇ ਤੇ ਹੋਰ ਮੈਂ ਕੀ ਅਰਜ਼ ਕਰਾਂ । ਇਹ ਕਹਿਣ ਲਗੇ ਨਹੀਂ ਤੁਸੀਂ ਅਰਜ਼ ਕਰੋ । ਮੈਂ ਕਿਹਾ ਚੰਗਾ ਜਿਦਾਂ ਤੁਹਾਡੇ ਅੰਦਰ ਅਰਜ਼ ਆਈ ਹੈ ਤੁਸੀਂ ਕਰ ਦਿਓ ਮੈਂ ਕੋਲ ਖਲੋ ਜਾਵਾਂਗਾ । ਅਸੀਂ ਸਚੇ ਪਤਸ਼ਾਹ ਜੀ ਦੇ ਚਰਨਾਂ ਵਿਚ ਪਹੁੰਚ ਗਏ । ਸਚੇ ਪਾਤਸ਼ਾਹ ਕੋਈ ਚਿਠੀ ਪੜ੍ਹ ਰਹੇ ਸਨ । ਸੁਰਿੰਦਰ ਸਿੰਘ ਹੁਰਾਂ ਨੂੰ ਕਾਹਲ ਬੜੀ ਹੁੰਦੀ ਏ । ਜਦੋਂ ਅਰਜ਼ ਕਰਨੀ ਹੁੰਦੀ ਹੈ ਦੇਰ ਨਹੀਂ ਲਾਉਂਦੇ। ਇਹਨਾਂ ਝਟ ਪਟ ਚਿਠੀ ਪੜ੍ਹਦਿਆਂ ਪੜ੍ਹਦਿਆਂ ਹੋਰ ਕੋਈ ਗਲ ਤੇ ਸਮਝ ਨਹੀਂ ਆਈ ਕੁੜਤ ਨੂੰ ਇਉਂ ਫੜਕੇ ਜਿਉਂ ਗਲ ਵਿਚ ਪਲਾ ਪਾਈਦਾ ਹੈ ਕਹਿਣ ਲਗੇ ਸਚੇ ਪਾਤਸ਼ਾਹ ਹੰਸਪਾਲ ਜੀ ਲੰਗਾ ਕੇ ਤੁਰਦੇ ਨੇ ਚੰਗੇ ਨਹੀਂ ਲਗਦੇ ਕਿਰਪਾ ਕਰੋ ਇਹ ਠੀਕ ਹੋ ਜਾਣ । ਹੁਕਮ ਹੋਇਆ ਮੇਰਾ ਆਪ ਬੜਾ ਜੀਅ ਕਰਦਾ ਹੈ ਠੀਕ ਹੋ ਜਾਣ । ਸਾਧ ਸੰਗਤ ਜੀ ਯਕੀਨ ਜਾਨਣਾ ਕਿ ਮੈਨੂੰ ਉਸੇ ਡਾ: ਮੁਸਫਰ ਅਲੀ ਦੇ ਇਲਾਜ ਤੋਂ ਅਗਲੇ ਦਿਨ ਤੋਂ ਫਾਇਦਾ ਹੋਣਾ ਸ਼ੁਰੂ ਹੋ ਗਿਆ ਔਰ ਤੁਹਾਡੇ ਸਾਹਮਣੇ ਖਲੋਤਾ ਹੋਇਆ ਹਾਂ । ਸਚੇ ਪਾਤਸ਼ਾਹ ਦੀ ਕਿਰਪਾ ਨਾਲ ਐਨ ਵੇਲੇ ਮੈਂ ੧੦੦ ਫੀ ਸਦੀ ਠੀਕ ਹਾਂ ਜਦੋਂ ਸਚੇ ਪਾਤਸ਼ਾਹ ਜੀ ਦੇ ਇਕ ਬਚਨ ਕਰਨ ਨਾਲ ਉਂਜ ਇਲਾਜ ਤੇ ਡਾਕਟਰਾਂ ਨੇ ਕਰਨਾ ਹੈ । ਦਵਾਈ ਤੇ ਡਾਕਟਰਾਂ ਨੇ ਦੇਣੀ ਹੈ । ਦੁਆਈ ਤੇ ਖਾਣੀ ਪੈਣੀ ਹੈ ਜੇ ਰਜ਼ਾ ਹੋਵੇ ਤੇ ਜੇ ਉਦਾਂ ਵੀ ਕਿਰਪਾ ਕਰ ਦੇਣੀ ਹੋਵੇ ਉਦਾਂ ਵੀ ਹੋ ਜਾਂਦੀ ਹੈ । ਅਸੀਂ ਸਾਧ ਸੰਗਤ ਜੀ ਭਜਨ ਬੰਦਗੀ ਨਹੀਂ ਕਰਦੇ । ਭਜਨ ਬੰਦਗੀ ਕਰੋਣ ਵਾਸਤੇ ਉਹਨਾਂ ਇਸ ਭਿਆਨਕ ਸਮੇਂ ਵਿਚ ਅਪਰੇਸ਼ਨ ਕਰਵਾਇਆ । ਤੁਸੀਂ ਮੰਨੋਗੇ ਤੁਸਾਂ ਆਪ (ਭਜਨ) ਕੀਤਾ ਹੈ । ਘਰ ਘਰ ਬੱਚੇ ਬੱਚੇ ਨੇ । ਮੈਨੂੰ ਇੰਗਲੈਂਡ ਤੋਂ, ਅਫਰੀਕਾ ਤੋਂ ਹੋਰ ਦੇਸ਼ਾਂ ਤੋਂ (ਹਰ ਦੇਸ ਦੇ ਟਾਈਮ ਦਾ ਫ਼ਰਕ ਹੁੰਦਾ ਹੈ ।) ਜਦੋਂ ਸਵੇਰੇ ੮ ਵਜੇ ਤਕ ਅਪਰੇਸ਼ਨ ਹੋਣਾ ਸੀ । ਸਾਰੇ ਮੁਲਕਾਂ ਦੇ ਉਥੇ ਟੈਲੀਫੋਨ ਔਂਦੇ ਸਨ ਕਿ ਉਦੋਂ ਉਥੇ ਕਿੰਨੇ ਵਜੇ ਹੋਣਗੇ ਕਿਤੇ ਚਾਰ ਵਜੇ ਹੋਣਗੇ ਕਿਤੇ ਛੇ ਵਜੇ ਹੋਣਗੇ ਕਿਤੇ ਸਵੇਰ ਦਾ ਕੋਈ ਟਾਈਮ ਸੀ ਤੇ ਵਖ ਵਖ ਥਾਵਾਂ ਉਤੇ ਸਾਧ ਸੰਗਤ ਤੇ ਲਗਾਤਾਰ ਵਰਨੀਆਂ ਤੇ ਭਜਨ ਬੰਦਗੀ ਕਰ ਰਹੀ ਸੀ । ਇਹ ਇਕ ਪੱਖ ਸੀ ਦੂਸਰਾ ਜਿਸ ਤਰ੍ਹਾਂ ਓਪਰੇਸ਼ਨ ਹੋਇਆ ਕਿ ਡਾ: ਨਰਿੰਦਰ ਪਾਲ ਸਿੰਘ, ਕਾਰਡਿਓਲੋਜਿਸਟ ਹਨ, ਸਾਡੇ ਨਾਮਧਾਰੀ ਡਾਕਟਰ ਨੇ ਬੈਂਕੋਂਕ ਦੇ ਵਿਚ ਦੋ ਢਾਈ ਕੁ ਸਾਲ ਪਹਿਲਾਂ ਸ਼ਾਇਦ ਸਚੇ ਪਾਤਸ਼ਾਹ ਜੀ ਨੂੰ ਇਕ ਖਿੱਚ ਪੈਂਦੀ ਸੀ ਉਸ ਖਿੱਚ ਦੇ ਵਿਚ ਇਹ ਨਹੀਂ ਸੀ ਪਤਾ ਲਗਦਾ ਕਿ ਬਿਮਾਰੀ ਕੀ ਹੈ । ਜਦੋਂ ਡਾਕਟਰਾਂ ਨੂੰ ਦਿਲੀ ਦਿਖਾਇਆ ਤੇ ਉਹਨਾਂ ਨੇ, ਇਕ ਨਵਾਂ ਜਿਹਾ ਨਾਮ ਦਸ ਦਿਤਾ ਇਸ ਬਿਮਾਰੀ ਦਾ । ਕਹਿਣ ਲਗੇ ਜੀ ਸਕੀਮੀਆ ਹੈ । ਕੋਈ ਵੇਨ ਕਿਸੇ ਵੇਲੇ ਬਲੌਕ ਹੋ ਜਾਂਦੀ ਹੈ ਉਹ ਇਕ ਕਿਸਮ ਦੀ ਸਟਰੋਕ ਜਿਸਨੂੰ ਪੈਰਾਲਾਈਸਸ ਕਹਿੰਦੇ ਨੇ—ਪੈਰਾਲਾਈਸਸ ਟਾਈਪ ਦੀ ਇਕ ਬਿਮਾਰੀ ਹੈ ਸਕੀਮੀਆ । ਉਹ ਹੈ ਸਚੇ ਪਾਤਸ਼ਾਹ ਨੂੰ, ਸਚੇ ਪਾਤਸ਼ਾਹ ਦਿੱਲੀ ਗੰਗਾ ਰਾਮ ਹਸਪਤਾਲ ਦਾਖਲ ਹੋਏ।ਇਲਾਜ ਕਰਵਾਇਆ ਜਿਹੋ ਜਿਹੇ ਸਨ ਉਹ ਜਹੇ ਆਏ ਕਹਿਣ ਲਗੇ ਮੈਂ ਪਹਿਲਾਂ ਵੀ ਠੀਕ ਸੀ ਹੁਣ ਵੀ ਠੀਕ ਹਾਂ । ਉਹਨਾਂ ਨੇ

ਆਪਣੀ ਤਸਲੀ ਕਰ ਲਈ ਹੈ ਲੇਕਿਨ ਕੁਝ ਚਿਰ ਬਾਦ ਇਕ ਟੈਸਟ ਡਾ: ਨਰਿੰਦਰ ਪਾਲ ਸਿੰਘ ਨੇ ਬੈਂਕਾਕ ਕੀਤਾ। ਉਸ ਨੇ ਦਸਿਆ ਕਿ ਇਹ ਉਹ ਨੁਕਸ ਨਹੀਂ ਸੀ ਹੈਗਾ ਇਹ ਦਿਲ ਵਿਚ ਨੁਕਸ ਕਿਸੇ ਵੇਲੇ ਥੋੜਾ ਜਿਹਾ ਪਿਆ ਪਤ ਨਹੀਂ ਲਗਾ ਹੋ ਸਕਦਾ ਹੈ ਸਾਲ ਡੇਢ ਸਾਲ ਪਹਿਲਾਂ ਇਹ ਗਲ ਹੋਈ ਹੋਵੇ। ਖੈਰ ਉਹ ਚਲਦੀ ਰਹੀ ਤੇ ਸਤਿਗੁਰੂ ਜੀ ਦੀ ਮੂਵਮੈਂਟ ਵਿਚ, ਸਤਿਗੁਰੂ ਜੀ ਦੀ ਦਿਨ ਚਰਯਾ ਵਿਚ ਕੋਈ ਫਰਕ ਨਹੀਂ ਸੀ ਆ ਰਿਹਾ। ਲੇਕਿਨ ਡਾ: ਦੇ ਕਹਿਣ ਮੁਤਾਬਿਕ ਇਹਨਾ ਹੌਲੀ ਤੁਰਨਾ ਸ਼ੁਰੂ ਕਰ ਦਿਤਾ ਖੇਡਣਾ ਖੰਦ ਕਰ ਦਿਤਾ।ਸ਼ਬਦ ਪੜਨਾ ਦੀਵਾਨ ਵਿਚ ਬੰਦ ਕਰ ਦਿਤਾ। ਹੌਲੀ ਹੌਲੀ ਤੁਰਨ ਲਗ ਪਏ, ਪੌੜੀਆਂ ਵੀ ਹੌਲੀ ਹੌਲੀ ਚੜ੍ਹਨ ਲਗ ਪਏ; ਕਿਉਂਕਿ ਡਾਕਟਰ ਕਹਿੰਦੇ ਨੇ—ਪੁਛਿਆ ਕਿ ਆਪ ਜੀ ਨੂੰ ਕੋਈ ਦਿੱਕਤ, ਕੋਈ ਤਕਲੀਫ—ਕਹਿੰਦੇ ਕੁਛ ਨਹੀਂ ਹੁੰਦਾ . ਨਾ ਕਿਤੇ ਕੋਈ ਪੀੜ ਹੁੰਦੀ ਹੈ . ਨਾ ਸਰੀਰ ਵਿਚ ਕੋਈ ਦਿੱਕਤ ਆਉਂਦੀ ਹੈ, ਲੇਕਿਨ ਆਪਾ ਉਦਾਂ ਹੀ ਕਰਨਾ ਹੈ ਜਿਦਾਂ ਡਾਕਟਰ ਕਹਿੰਦੇ ਨੇ। ਤੁਹਾਨੂੰ ਪਤੈ ਸੱਚੇ ਪਾਤਸ਼ਾਹ ਕਿਸ ਤਰ੍ਹਾਂ ਤੁਰਦੇ ਨੇ ਤੇਜ ਤੇਜ, ਪਰ ਉਹ ਹੌਲੀ ਹੌਲੀ ਤੁਰਨ ਲਗ ਪਏ। ਕਹਿੰਦੇ ਮੈਨੂੰ ਜਾਚ ਨਹੀਂ ਔਂਦੀ ਹੌਲੀ ਹੌਲੀ ਤੁਰਨ ਦੀ—ਜਾਚ ਸਿਖ ਲਾਂਗੇ ਹੌਲੀ ਹੌਲੀ ਕਿਦਾਂ ਤੁਰਿਆ ਜਾਂਦਾ ਹੈ। ਖੈਰ ਉਸ ਡਾਕਟਰ ਨੇ ਦਿੱਲੀ ਵਿਚ ਵੀ ਕੁਝ ਟੈਸਟ ਕਰਵਾਏ। ਡਾਕਟਰ ਕਿਹਾ ਇਕ ਵੇਨ ਜਿਹੜੀ ਹੈ ੮੦-੯੦% ਬਲੌਕ ਹੈ ਦੂਜੀ ਥੋੜ੍ਹੀ ਹੈ ਵੈਸੇ ਓਪਰੇਸ਼ਨ ਕਰਵਾ ਹੀ ਲੈਣਾ ਚਾਹੀਦਾ ਹੈ, ਚੰਗਾ ਹੀ ਹੈ—ਠੀਕ ਨਹੀਂ ਹੁੰਦਾ। ਸੱਚੇ ਪਾਤਸ਼ਾਹ ਕਿਹਾ ਚੰਗਾ ਕਰਾ ਲੈਂਦੇ ਹਾਂ।

ਹੁਣ ਓਪਰੇਸ਼ਨ ਤੇ ਕਰਾਉਣਾ ਸੀ, ਕਿਉਂਕਿ ਡਾਕਟਰ ਕਹਿੰਦੇ ਸਨ।-ਲੋੜ ਸ਼ਾਇਦ ਹੈ ਨਹੀਂ ਸੀ ਤੇ ਉਸ ਓਪਰੇਸ਼ਨ ਵਾਸਤੇ ਡਾ.ਨਰਿੰਦਰ ਪਾਲ ਸਿੰਘ ਨੇ ਕਈ ਜਗ੍ਹਾ ਪਤਾ ਕੀਤਾ। ਅਮਰੀਕਾ ਵਿਚ ਵੀ ਸਾਡੇ ਆਪਣੇ ਡਾਕਟਰ ਹੈਗੇ ਨੇ, ਸ਼ਿਕਾਗੋ ਡਾ. ਮਨਜੀਤ ਸਿੰਘ ਨੇ, ਉਹ ਸ਼ਾਇਦ ਸੇਠ ਇੰਦਰ ਸਿੰਘ ਚੰਗਮਈ ਦੇ ਲੜਕੇ ਨੇ—ਜੇ ਮੈਂ ਗਲਤ ਨਾ ਹੋਵਾਂ ਤੇ—। ਇਕ ਮੇਰਾ ਛੋਟਾ ਭਰਾ ਏ ਡਾ. ਪ੍ਰਿਥੀਪਾਲ ਸਿੰਘ ਹੰਸਪਾਲ ਉਹ ਉਥੇ ਹੈਗਾ। ਹੋਰ ਕਈ ਡਾਕਟਰ ਨੇ ਅਮਰੀਕਾ ਵਿਚ, ਉਹਨਾਂ ਨਾਲ ਵੀ ਮਸ਼ਵਰਾ ਕੀਤਾ ਉਹ ਸਾਰੇ ਕਹਿਣ ਲਗੇ ਏਥੇ ਅਪਰੇਸ਼ਨ ਹੋ ਜਾਏਗਾ। ਲੇਕਿਨ ਅਪਰੇਸ਼ਨ ਨਿਰਾ ਅਪਰੇਸ਼ਨ ਹੀ ਨਹੀਂ ਸੀ। ਅਪਰੇਸ਼ਨ ਦੇ ਨਾਲ ਬਹੁਤ ਸਾਰੀ ਮਰਿਆਦਾ ਸੀ ਜਿਸ ਦਾ ਧਿਆਨ ਰਖਣਾ ਸੀ। ਉਸ ਮਰਿਆਦਾ ਵਾਸਤੇ ਡਾ. ਨਰਿੰਦਰਪਾਲ ਸਿੰਘ ਨੇ, ਡਾ ਰੌਸ ਨੇ ਅਸਟਰੇਲੀਆ ਵਿਚ, ਉਹਨਾਂ ਨਾਲ ਸੰਪਰਕ ਕੀਤਾ। ਡਾ. ਰੌਸ ਨੇ ਹੁਣ ਤਕ, ਜਦੋਂ ਉਥੇ ਗਏ, ਉਦੋਂ ਤਕ ੨੦ ਹਜ਼ਾਰ ਅਪਰੇਸ਼ਨ ਹਾਰਟ ਦੇ ਕਰ ਚੁਕੇ ਸਨ। ਉਹਨਾਂ ਦੀ ਕਾਮਯਾਬੀ ਜਿਹੜੀ ਸੀ ਲਗਪਗ ਸੌ ਫੀਸਦੀ ਸੀ। ਉਹ ਤੇ ਠੀਕ ਹੈ, ਉਹੋ ਜਿਹੇ ਡਾਕਟਰ ਹੋਰ ਵੀ ਬਹੁਤ ਸਨ। ਦਿੱਲੀ ਵਿਚ ਐਸਕਾਰਟ ਹਸਪਤਾਲ ਬਹੁਤ ਅੱਛਾ ਹੈ, ਉਹਨਾਂ ਦੀ ਵੀ ਕਰੀਬ ੯੮.੯ ਫੀ ਸਦੀ (ਕਾਮਯਾਬੀ) ਹੈ। ਲੇਕਿਨ ਮਰਿਆਦਾ ਨੂੰ ਮੁਖ ਰਖਦਿਆਂ ਹੋਇਆਂ ਡਾ. ਰੌਸ ਨੇ, ਸੱਚੇ ਪਾਤਸ਼ਾਹ ਜਿਹੜੀਆਂ ਸ਼ਰਤਾਂ ਲਗਾ ਰਹੇ ਸਨ, ਉਹ ਸਾਰੀਆਂ ਪ੍ਰਵਾਨ ਕਰ ਲਈਆਂ। ਉਹ ਕੀ ਸਨ, ਤੁਹਾਡੇ ਨਾਲ ਸਾਂਝੀਆਂ ਕਰਕੇ ਗੱਲ ਮੁਕਾ ਦਿਆਂਗਾ।

ਸੱਚੇ ਪਾਤਸ਼ਾਹ ਹੁਕਮ ਕੀਤਾ—ਮੈਂ ਅਪਰੇਸ਼ਨ ਤੇ ਕਰਵਾ ਲਾਂਗਾ, ਲੇਕਿਨ ਮੈਂ ਆਮ ਤੌਰ ਤੇ ਸੁਣਿਆ ਤੇ ਤੁਹਾਨੂੰ ਪਤਾ ਜਦੋਂ ਕਿਤੇ ਵੀ ਅਪਰੇਸ਼ਨ ਕਰਦੇ ਨੇ ਪਹਿਲੋਂ ਡਾਕਟਰ ਸ਼ੇਵ ਕਰਦੇ ਨੇ। ਇਹ ਅਪਰੇਸ਼ਨ ਛਾਤੀ ਤੇ ਹੋਣਾ ਸੀ, ਸ਼ਾਇਦ ਤੁਹਾਨੂੰ ਇਸ ਗੱਲ ਦਾ ਪਤਾ ਨਹੀਂ ਹੋਣਾ ਇਕ ਹੱਡੀ ਹੁੰਦੀ ਹੈ ਉਸ ਹੱਡੀ ਤੇ ਆਕੇ ਸਾਰੀਆਂ ਪੱਸਲੀਆਂ ਜੁੜਦੀਆਂ ਨੇ ਉਹ ਹੱਡੀ ਸੈਂਟਰ ਵਿਚ ਹੁੰਦੀ ਹੈ ਇਕ ਡੇਢ ਇੰਚ ਚੌੜੀ ੮-੯ ਇੰਚ ਲੰਬੀ ਉਸ ਨੂੰ ਚੀਰਨਾ ਹੁੰਦਾ ਹੈ ਆਰੇ ਨਾਲ ਚੀਰ ਕੇ ਐਉਂ ਖੋਲ ਕੇ ਉਹਦੇ ਥਲੇ ਖਬੇ ਪਾਸੇ ਦਿਲ ਹੁੰਦਾ ਹੈ। ਉਸ ਦਿਲ ਦੇ ਵਿਚ ਉਹ ਨਸਾਂ ਲਗਾਣੀਆਂ ਹੁੰਦੀਆਂ ਨੇ ਤੇ ਕਾਫੀ ਖੂਨ ਮਨਫੀ ਹੋ ਜਾਂਦਾ ਹੈ। ਜਦੋਂ ਛਾਤੀ ਤੇ ਅਪਰੇਸ਼ਨ ਹੋਣਾ ਹੈ ਇਹ ਜ਼ਰੂਰੀ ਹੈ ਕਿ ਛਾਤੀ ਤੇ ਰੋਮ ਜਿਹੜੇ ਹਨ ਉਹਨਾਂ ਦੀ ਸ਼ੇਵ ਹੋਣੀ ਜ਼ਰੂਰੀ ਹੈ। ਡਾਕਟਰ ਕਹਿੰਦੇ ਨੇ ਇਹਦੇ ਬਗੈਰ ਉਹ ਨਹੀਂ ਕਰਦੇ ਅਪਰੇਸ਼ਨ। ਉਹ ਕਹਿੰਦੇ ਨੇ ਇਨਫੈਕਸ਼ਨ ਹੋ ਜਾਂਦੀ ਹੈ ਜਿਹੜਾ ਇਲਾਜ ਕਰਨ ਡਹੇ ਨੇ ਉਹ ਗਲ ਤੇ ਠੀਕ ਹੋ ਜਾਂਦੀ ਹੈ ਇਕ ਨਵਾਂ ਰੋਗ ਸਹੇੜਿਆ ਜਾਂਦਾ ਹੈ ਕਿ ਇਨਫੈਕਸ਼ਨ ਹੋ ਜਾਂਦੀ ਹੈ। ਇਨਫੈਕਸ਼ਨ ਰੁਕਦੀ ਨਹੀਂ ਇਸ ਕਰਕੇ ਸ਼ੇਵ ਕਰਨਾ ਬਹੁਤ ਜ਼ਰੂਰੀ ਹੈ। ਸਚੇ ਪਾਤਸ਼ਾਹ ਹੁਕਮ ਕੀਤਾ ਡਾਕਟਰ ਨਾਲ ਗਲ ਕਰ ਲਈ ਜਾਵੇ ਮੈਂ ਸ਼ੇਵ ਨਹੀਂ ਕਰਵਾ ਸਕਣੀ। ਦੂਸਰੇ ਤੁਹਾਨੂੰ ਪਤਾ ਹੈ ਹਸਪਤਾਲ ਇਨਜੈਕਸ਼ਨ ਲੈਣਾ ਹੋਵੇ ਜਾਂ ਖੂਨ ਲੈਣਾ ਹੋਵੇ ਟੈਸਟ ਕਰਨ ਵਾਸਤੇ ਉਹ ਪਹਿਲਾਂ ਸਪਰਿਟ ਲੈਂਦੇ ਹਨ ਫਿਰ ਉਹੀ ਗਲ ਕੇ ਇਨਫੈਕਸ਼ਨ ਨਾ ਹੋ ਜਾਵੇ ਉਸ

ਇਨਫੈਕਸ਼ਨ ਨੂੰ ਦੂਰ ਕਰਨ ਵਾਸਤੇ ਸਪਿਰਟ ਲੈਣੀ ਬਹੁਤ ਜ਼ਰੂਰੀ ਹੈ ਸਪਿਰਟ ਵਿਚ ਨੁਕਸ ਹੈ ਸਪਰਿਟ ਅਲਕੋਹਲ ਹੈ। ਸ਼ਰਾਬ ਦੀ ਇਕ ਕਿਸਮ ਹੈ ਸਪਰਿਟ। ਸਚੇ ਪਾਤਸ਼ਾਹ ਪ੍ਰਮਾਣ ਇਹ ਦਿੰਦੇ ਨੇ ਕਿ ਮਾਤਾ ਜੀਵਨ ਕੌਰ ਜੀ, ਕਿੱਕਰ ਦੀ ਦਾਤਨ ਦੇ ਨਾਲ ਖੰਡ ਵੀ ਪਾਣੀ ਜਾਂ ਦੁਧ ਵਿਚ ਨਹੀਂ ਸੀ ਘੋਲਣ ਦਿੰਦੇ। ਕਿਉਂ ਨਹੀਂ ਸਨ ਘੋਲਣ ਦਿੰਦੇ? ਦਾਤਨ ਤੇ ਰੋਜ਼ ਕਰਦੇ ਹਾਂ ਅਸੀਂ ਉਸ ਦਾਤਣ ਨਾਲ ਜੇ ਖੰਡ ਘੋਲੀਏ ਅਸੀਂ ਕੀ ਹੁੰਦਾ ਹੈ ਮਾਤਾ ਜੀ ਕਹਿੰਦੇ ਸਨ ਕਿਕਰ ਦਾ ਸੱਕ ਤੇ ਗੁੜ ਰਲਾ ਕੇ ਸ਼ਰਾਬ ਬਣਦੀ ਹੈ ਇਸ ਕਰਕੇ ਇਹ ਕੰਮ ਨਹੀਂ ਕਰਨਾ, ਦੂਰ ਰਹਿਣਾ ਹੈ ਇੰਨਾ ਪਰਹੇਜ਼ ਕਰਨਾ ਹੈ। ਮੈਂ ਗਲ ਸਪਿਰਟ ਦੀ ਕਰ ਰਿਹਾ ਸਾਂ ਸਪਿਰਟ ਜਿਹੜੀ ਹੈ ਉਹ ਅਲਕੋਹਲ ਹੈ। ਜਦੋਂ ਉਹ ਜਿਸਮ ਦੇ ਨਾਲ ਲਗਦੀ ਹੈ ਕਿਸੇ ਨਾ ਕਿਸੇ ਢੰਗ ਨਾਲ ਉਹ ਅੰਦਰ ਜ਼ਰੂਰ ਜਾਂਦੀ ਹੈ। ਸਚੇ ਪਾਤਸ਼ਾਹ ਸਪਿਰਟ ਦਾ ਇਸਤੇਮਾਲ ਨਹੀਂ ਕਰਵਾਂਦੇ ਭਾਵੇਂ ਕੁਝ ਹੋ ਜਾਏ। ਸਪਿਰਟ ਨਹੀਂ ਆਪਣੇ ਸਰੀਰ ਨੂੰ ਲੱਗਣ ਦੇਂਦੇ। ਡਾ: ਕਿਹਾ ਠੀਕ ਹੈ ਉਹਨਾਂ ਨੇ ਇਕ ਗਲ ਫਿਰ ਲਭੀ ਕਿ ਇਕ ਆਇਡੀਨ ਹੁੰਦੀ ਹੈ ਉਹ ਸਪਿਰਟ ਤੋਂ ਬਗੈਰ ਹੁੰਦੀ ਹੈ ਉਹ ਇਸਤੇਮਾਲ ਕਰ ਲਵਾਂਗੇ ਡਾਕਟਰ ਨੇ ਪ੍ਰਵਾਨ ਕਰ ਲਿਆ। ਜਿਹੜੀ ਕੇਸਾਂ ਵਾਲੀ ਗਲ ਸੀ ਉਹ ਵੀ ਡਾਕਟਰ ਨੇ ਪ੍ਰਵਾਨ ਕਰ ਲਈ ਉਹ ਮੈਂ ਥੋੜੀ ਜਿਹੀ ਦਸ ਦੇਨਾਂ। ਉਹਨਾਂ ਕਿਸ ਤਰ੍ਹਾਂ ਕੀਤਾ। ਉਹਨਾਂ ਨੇ ਸਚੇ ਪਾਤਸ਼ਾਹ ਦੀ ਛਾਤੀ ਤੇ ਇਕ ਚੌੜੀ ਟੇਪ ਲਗਾ ਲਈ ਅਜ ਕਲ ਅਡਹੈਸਿਵ ਔਂਦੀਆਂ ਨੇ ਜਿਹੜੀ ਆਪਣੇ ਆਪ ਚਿਪਕ ਜਾਂਦੀ ਹੈ ਉਹ ਟੇਪ ਚੌੜੀ ਸਾਰੀ ਲਗਾ ਦਿਤੀ ਤੇ ਉਹ ਦੇ ਉਤੋਂ ਅਪਰੇਸ਼ਨ ਕਰ ਦਿਤਾ। ਟੇਪ ਲਗੌਣੀ ਇਸ ਕਰਕੇ ਜ਼ਰੂਰੀ ਹੋ ਗਈ ਵਰਨਾ ਕੇਸ ਜਿਹੜੇ ਸਨ ਉਹ ਅਗੇ ਵਿਚ ਔਣੇ ਸਨ। ਉਹਦੇ ਨਾਲ ਅਪਰੇਸ਼ਨ ਕੀਤਾ ਤੇ ਦੁਬਾਰਾ ਜਦੋਂ ਸਾਰਾ ਸਿਊਂ ਦਿਤਾ ਗਿਆ। ਛਾਤੀ ਦਾ ਸਭ ਕੁਝ— ਫਿਰ ਉਹ ਟੇਪ ਹਟਾਈ ਗਈ। ਇਹ ਦੋ ਸ਼ਰਤਾਂ ਮੰਨ ਲਈਆਂ। ਤੀਸਰੀ ਸ਼ਰਤ ਇਹ ਸੀ ਕਿ ਹਸਪਤਾਲ ਦੇ ਵਿਚ ਆਮ ਕਰਕੇ ਨਰਸ ਦਾ ਅਰਥ ਹੁੰਦਾ ਹੈ ਇਸਤਰੀ ਨਰਸ। ਵੈਸੇ ਨਰਸ ਦਾ ਮਤਲਬ ਇਹ ਨਹੀਂ ਹੈ—ਨਰਸ ਦਾ ਮਤਲਬ ਹੈ ਕੋਈ ਨਰਸਿੰਗ ਕਰੇ—ਬੰਦਾ ਹੋਵ, ਬੱਚਾ ਹੋਵੇ, ਬੁਢਾ ਹੋਵੇ, ਜਨਾਨੀ ਹੋਵੇ; ਲੇਕਿਨ ਆਮ ਕਰਕੇ ਇਹ ਸਮਝਿਆ ਜਾਂਦਾ ਹੈ—ਨਰਸ ਦਾ ਮਤਲਬ ਇਸਤਰੀ ਨਰਸ ਹੈ। ਸੱਚੇ ਪਾਤਸ਼ਾਹ ਦਾ ਬਲੱਡ ਪ੍ਰੈਸ਼ਰ ਲੈਣਾ ਹੈ ਜਾਂ ਹੋਰ ਕੰਮ ਕਰਨਾ ਹੈ ਉਹਦੇ ਵਾਸਤੇ ਇਸਤਰੀ ਨਰਸ ਨੂੰ ਨਹੀਂ ਲੈਣਾ। ਉਹਨਾਂ ਨੇ ਇਹ ਮੰਨ ਲਿਆ ਕਿ ਖ਼ਾਸ ਤੌਰ ਤੇ ਅਸੀਂ ਮਰਦ ਨਰਸਾਂ ਦਾ ਪ੍ਰਬੰਧ ਕਰ ਦਿਆਂਗੇ। ਬਾਹਰ ਲਿਖਕੇ ਲਗਾ ਦਿਤਾ—ਇਸ ਕਮਰੇ ਵਿਚ ਇਸਤਰੀ ਨਰਸ ਨਾ ਜਾਵੇ। ਜਿਹੜੀ ਚੌਥੀ ਤੇ ਬਹੁਤ ਵਡੀ ਗੱਲ ਸੀ ਉਹ ਇਹ ਸੀ ਕਿ ਜਦੋਂ ਐਡਾ ਵਡਾ ਅਪਰੇਸ਼ਨ ਹੁੰਦਾ ਹੈ ਕਿ ਐਥੋਂ ਚੀਰ ਕੇ ਫਿਰ ਜਦੋਂ ਦਿਲ ਦੀਆਂ ਉਹ ਨਾੜੀਆਂ ਬਦਲਨੀਆਂ ਨੇ ਜਿਨ੍ਹਾਂ ਵਿਚ ਖ਼ੂਨ ਚਲਦਾ ਹੈ, ਕਾਫੀ ਸਾਰਾ ਖ਼ੂਨ ਨਿਕਲ ਜਾਂਦਾ ਹੈ। ਡਾਕਟਰ ਇਹ ਕਹਿੰਦੇ ਸਨ ਕਿ.. ਇਲਾਜ ਖ਼ੂਨ ਨੇ ਠੀਕ ਆਪਣੇ ਆਪ ਅੰਦਰੋਂ ਕਰਨਾ ਹੁੰਦਾ ਹੈ। ਕਹਿੰਦੇ ਨੇ ਜਦੋਂ ਖ਼ੂਨ ਕਾਫੀ ਸਾਰਾ ਅੰਦਰੋਂ ਨਿਕਲ ਜਾਣਾ ਹੈ ਐਡਾ ਵੱਡਾ ਜ਼ਖਮ ਜਿਹੜਾ ਹੈ ਉਹਨੇ ਦੁਬਾਰਾ ਤਾਂ ਠੀਕ ਹੋਣਾ ਹੈ ਜੇ ਖ਼ੂਨ ਬਾਹਰੋਂ ਦੇਕੇ ਹੋਰ ਪੂਰਾ ਕਰਾਂਗੇ, ਵਰਨਾ ਇਹ ਲੰਬਾ ਹੋ ਜਾਏਗਾ। ਛੇਤੀ ਉਹ ਜ਼ਖਮ ਠੀਕ ਨਹੀਂ ਹੋਵੇਗਾ ਜਿਹੜਾ ਅਪਰੇਸ਼ਨ ਤੋਂ ਬਾਦ ਠੀਕ ਹੋਣਾ ਚਾਹੀਦਾ ਹੈ। ਇਸ ਕਰਕੇ ਬਲੱਡ ਟਰਾਂਸਫਿਊਜ਼ਨ ਬਹੁਤ ਜ਼ਰੂਰੀ ਹੈ। ਸੱਚੇ ਪਾਤਸ਼ਾਹ ਹੁਕਮ ਕੀਤਾ ਕਿ ਬਲੱਡ ਟਰਾਂਸਫਿਊਨ ਮੈਂ ਨਹੀਂ ਕਰਾਉਣਾ। (ਬਾਹਰੋਂ ਖ਼ੂਨ ਨਹੀਂ ਲੈਣਾ—ਸੰਪਾਦਕ) ਡਾਕਟਰ ਕਹਿੰਦੇ ਉਸ ਤੋਂ ਬਗੈਰ ਅਪਰੇਸ਼ਨ ਨਹੀਂ ਹੋ ਸਕਦਾ। ਪਤਾ ਨਹੀਂ ਸੱਚੇ ਪਾਤਸ਼ਾਹ ਦੇ ਧਿਆਨ ਵਿਚ ਇਹ ਗੱਲ ਲਿਆਂਦੀ ਜਾਂ ਨਹੀਂ। ਆਪਣੇ ਵਲੋਂ ਇਹ ਗੱਲ ਅਜੇ ਤਕ ਚੋਰੀ ਰਖੀ ਸੀ। ਏਥੋਂ ਅਸੀ ਇਸ ਹਿਸਾਬ ਨਾਲ ਗਏ ਸਾਂ ਕਿ ਖ਼ੂਨ ਬਾਹਰ ਦਾ ਨਹੀਂ ਲੈਣਾ ਕਿਸੇ ਹੋਰ ਦਾ ਖ਼ੂਨ ਬੈਂਕ ਵਿਚੋਂ। ਚਲੋ ਆਪਣੇ ਕਿਸੇ ਸਰੀਰ ਦਾ ਖ਼ੂਨ ਦੇ ਦੇਈਏ। ਏਥੇ ਅਸਾਂ ਸਾਰਿਆਂ ਨੇ ਜਗਤਾਰ ਸਿੰਘ ਹੁਰਾਂ, ਵੱਡੇ ਠਾਕੁਰ ਜੀ, ਨਿਕੇ ਠਾਕੁਰ ਜੀ, ਹੋਰ ਜਿੰਨੇ ਸੀ ਸੇਵਕ ਨਾਲ ਜਾਣ ਵਾਲੇ, ਸਭ ਨੇ ਆਪਣੇ ਆਪਣੇ ਖ਼ੂਨ ਟੈਸਟ ਕਰਾਏ ਤੇ ਨਿਕੇ ਠਾਕੁਰ ਜੀ ਦਾ ਤੇ ਸ਼ਾਇਦ ਮੇਰਾ ਯਾਦ ਨਹੀਂ ਸ਼ਾਇਦ ਏ ਗਰੁਪ ਸੀ। ਉਹ ਗਰੁਪ ਮਿਲਦੇ ਸਨ ਅਸੀਂ ਉਥੇ ਟਾਈਮ ਸਿਰ ਤੇ ਪਹੁੰਚੇ ਤੇ ਗਏ ਸਾਂ ਕਿ ਲੋੜ ਪਵੇਗੀ ਤੇ ਅਸੀਂ ਆਪਣਾ ਬਲੱਡ ਦੇ ਦਿਆਂਗੇ-ਮਤਲਬ ਲੋੜ ਪੈਣ ਅਨੁਸਾਰ। ਡਾਕਟਰ ਦਾ ਕਹਿਣਾ ਉਹ ਸ਼ਬਦ ਇਸਤੇਮਾਲ ਕਰਨ ਨੂੰ ਜੀਅ ਨਹੀਂ ਕਰਦਾ ਐਸ ਵੇਲੇ ਉਹਨਾਂ ਦਾ ਕਹਿਣਾ ਸੀ ਜੇ ਨਹੀਂ ਅਸੀਂ ਦਿਆਂਗੇ ਤੇ ਫਿਰ ਇਹ ਠੀਕ ਨਹੀਂ ਹੈ—ਪਤਾ ਨਹੀਂ ਉਸ ਵੇਲੇ ਅਪ੍ਰੇਸ਼ਨ ਕਰਦਿਆਂ ਹਾਲਾਤ ਕਿਸ ਤਰ੍ਹਾਂ ਦੇ ਹੋ ਜਾਣ। ਸਚੇ ਪਾਤਸ਼ਾਹ ਨੂੰ ਜਦੋਂ ਪਤਾ ਲਗਾ ਡਾਕਟਰ ਇਹੋ ਜਿਹੀ ਗਲ ਕਰਦੇ ਨੇ, ਸਚੇ ਪਾਤਸ਼ਾਹ ਹੁਕਮ ਕੀਤਾ ਅਪਰੇਸ਼ਨ ਜਾਣ ਤੇ ਪਹਿਲਾਂ ਕਿ ਧਿਆਨ ਰਖਿਆ ਜੇ—ਮੇਰਾ ਸਰੀਰ ਚਲਾ ਜਾਵੇ ਪਰ

ਮੈਨੂੰ ਖੂਨ ਨਾ ਦੇਣ ਦਿਆ ਜੇ। ਹੁਕਮ ਹੋਇਆ ਕਿ ਮੈਂ ਉਸ ਵੇਲੇ ਬੇਹੋਸ਼ ਹੋਣਾ ਐ, ਮੈਨੂੰ ਪਤਾ ਨਹੀਂ ਹੋਣਾ। ਇਹ ਗਲਤੀ ਨਾ ਕਰਨਾ। ਮੈਂ ਰਹਾਂ ਜਾਂ ਨਾ ਰਹਾਂ ਲੇਕਿਨ ਬਲਡ ਟਰਾਂਸਫਰ ਨਾ ਹੋਵੇ। ਡਾਕਟਰ ਨੇ ਇਹ ਸਾਰੀਆਂ ਗੱਲਾਂ ਪ੍ਰਵਾਨ ਕੀਤੀਆਂ ਤੇ ਫਿਰ ਉਥੇ ਅਪਰੇਸ਼ਨ ਹੋਇਆ।

ਅਪਰੇਸ਼ਨ ਦਾ ਵੇਰਵਾ। ਮੈਂ ਜੇ ਹੋਰ ਗਲ ਕਰਾ ਤਾਂ ਬਹੁਤ ਲੰਬੀ ਹੋ ਜਾਏਗੀ ਅਪਰੇਸ਼ਨ ਸਵੇਰੇ ੮ ਕੁ ਵਜੇ ਸ਼ੁਰੂ ਹੋਇਆ ੧੦ ਵਜੇ ਬਾਹਰ ਆ ਕੇ ਡਾ: ਨਰਿੰਦਰ ਪਾਲ ਸਿੰਘ ਨੇ ਕਹਿ ਦਿਤਾ ਕਿ ਅਪਰੇਸ਼ਨ ਸਫਲ ਹੋ ਗਿਆ ਹੈ। ਜਿਹੜੇ ਦਿੱਲੀ ਵਿਚ ਟੈਸਟ ਕਰਵਾਏ ਸਨ ਉਸਦੇ ਮੁਤਾਬਿਕ ਇਕ ਡੇਢ ਨਸ ਜੋ ਬੰਦ ਸੀ ਲੇਕਨ ਸਾਧ ਸੰਗਤ ਜੀ ਚਾਰ ਨਸਾਂ ਬੰਦ ਸਨ। ਤਿੰਨ ਛੋਟੀਆਂ ਤੇ ਇਕ ਵਡੀ ਡਾਕਟਰ ਨੇ ਲੱਤ ਵਿਚੋਂ ਲੈ ਕੇ ਵਾਹਵਾ ਕੋਈ ਦੋ ਢਾਈ ਫੁਟ ਲੰਬੀ ਕਢਕੇ ਨਸ ਬਦਲੀ ਤੇ ਉਹ ਸਾਰਾ ਕੁਝ ਹੋਇਆ ਸਚੇ ਪਾਤਸ਼ਾਹ ਜੀ ਨੇ ਇਹ ਤੇ ਖੇਡ ਹੀ ਸਾਡੇ ਨਾਲ ਕਰਨੀ ਸੀ। ਦੁਪਹਿਰ ਨੂੰ ਇਕ ਡੇਢ ਵਜੇ ਦੇ ਕਰੀਬ ਸਚੇ ਪਾਤਸ਼ਾਹ ਜੀ ਨੂੰ ਜਿਸ ਤਰ੍ਹਾਂ ਹੋਸ਼ ਵਿਚ ਆ ਗਏ ਤੇ ਉਸ ਤੋਂ ਬਾਦ ਇਕ ਜਾਂ ਦੋ ਦਿਨ ਮਿਸ ਹੋਇਆ ਹੋਵੇ ਇਸ਼ਨਾਨ ਮੈਂ ਨਹੀਂ ਕਹਿ ਸਕਦਾ। ਇਸ਼ਨਾਨ ਵੀ ਉਸ ਤਰ੍ਹਾਂ ਕਰ ਲਿਆ ਗਿਆ। ਜਿਸ ਤਰ੍ਹਾਂ ਉਥੇ ਮੰਜੇ ਤੇ ਕੀਤਾ ਜਾ ਸਕਦਾ ਹੈ। ਲੇਕਨ ਉਸ ਤੋਂ ਬਾਦ ਚੰਡੀ ਦੀ ਵਾਰ ਵੀ ਪੜ੍ਹੀ ਗਈ ਸਚੇ ਪਾਤਸ਼ਾਹ ਤੀਸਰੇ ਦਿਨ ਉਠ ਕੇ ਤੁਰ ਪਏ। ਡਾਕਟਰ ਆਖਿਆ, ਤੁਸੀਂ ਆਪਣੇ ਜ਼ਖਮ ਨੂੰ ਛੇਤੀ ਠੀਕ ਕਰਨ ਵਾਸਤੇ ਐਥੇ ਛਾਤੀ ਤੇ ਸਿਰ੍ਹਾਣਾ ਰਖ ਕੇ ਖੰਘੋ ਬਹੁਤਾ ਜਾਂ ਉਠ ਕੇ ਤੁਰੋ। ਕਹਿਣ ਲਗੇ ਮੈਂ ਤੁਰ ਲਵਾਂਗਾ, ਅਸੀਂ ਫੜਕੇ ਤੋਰਨ ਦੀ ਕੋਸ਼ਿਸ਼ ਕਰਦੇ ਆਂ ਸਚੇ ਪਾਤਸ਼ਾਹ ਨੂੰ ਇਕ ਪਾਸਿਉਂ ਕਦੀ ਮੈਂ ਫੜ ਲੈਂਦਾ ਕਦੀ ਜਗਤਾਰ ਸਿੰਘ ਹੁਰੀਂ ਠਾਕੁਰ ਵੀ ਸਨ ਨਿਕੇ ਵਡੇ—ਕਹਿਣ ਲਗੇ ਮੈਨੂੰ ਫੜੋ ਨਾ, ਮੈਂ ਆਪੇ ਤੁਰ ਲਾਂਗਾ। (ਹੰਸਪਾਲ ਜੀ ਵੈਰਾਗ ਦਸ਼ਾ ਵਿਚ) ਸ਼ਾਇਦ ਮੈਥੋਂ ਗੱਲ ਲੰਬੀ ਨਾ ਹੋ ਸਕੇ। ਪੰਜਵੇਂ ਛੇਵੇਂ ਦਿਨ ਹਸਪਤਾਲ ਤੋਂ ਛੁਟੀ ਮਿਲ ਗਈ ਤੇ ਉਥੇ ਹੋਟਲ, ਜਿਥੇ ਪ੍ਰਬੰਧ ਕੀਤਾ ਹੋਇਆ ਸੀ ਵਿਚ ਆ ਗਏ। ਹਫਤਾ ਕੁ ਸ਼ਾਇਦ ਹੋਰ ਰਹੇ। ਉਸ ਤੋਂ ਬਾਅਦ ਸੱਚੇ ਪਾਤਸ਼ਾਹ ਬੈਂਕਾਕ ਆ ਗਏ, ਬੈਂਕਾਕ ਦਰਸ਼ਨ ਦਿਤੇ। ਫਿਰ ਦਿੱਲੀ ਆ ਗਏ, ਜੀਵਨ ਨਗਰ ਦਰਸ਼ਨ ਦਿਤੇ। ਇਹ ਸਾਰਾ ਕੁਝ ਤੁਸਾਂ ਆਪ ਦੇਖਿਆ ਹੈ। ਅਪਰੇਸ਼ਨ ਹੋਇਆ ਬਹੁਤ ਵਡਾ ਅਪਰੇਸ਼ਨ ਹੈ। ਸੱਚੇ ਪਾਤਸ਼ਾਹ ਕਿਰਪਾ ਕਰਨ। ਆਪਣੇ ਹੁਕਮ ਨਾਲ ਜਿਸ ਤਰ੍ਹਾਂ ਦੂਜਿਆਂ ਨੂੰ ਠੀਕ ਕਰ ਦਿੰਦੇ ਨੇ—ਇਹੋ ਜਿਹਾ ਭਾਣਾ ਨ ਹੀ ਵਰਤਾਇਆ ਜਾਵੇ ਤਾਂ ਕਿਰਪਾ ਹੋਵੇਗੀ। ਡਾਕਟਰ ਇਸ ਗੱਲ ਵਾਸਤੇ ਹੈਰਾਨ ਸਨ। ਡਾ: ਰੌਸ ਅਸਟਰੇਲੀਅਨ ਸਨ। ਦੋ ਡਾਕਟਰ—ਇਕ ਡਾਕਟਰ ਉਹਨਾਂ ਦਾ ਅਸਿਸਟੈਂਟ ਉੜੀਸਾ ਦਾ ਸੀ ਉਸ ਦਾ ਨਾਮ ਯਾਦ ਨਹੀਂ—ਡਾ: ਰਣਜੀਤ - ਅਨਥੀਸੀਆ ਵਾਲੇ ਜਿਹੜੇ ਸਨ ਸਾਊਥ ਇੰਡੀਅਨ ਸਨ ਡਾਕਟਰ ਨਾਇਰ ਸਨ ਉਹ ਉਥੇ ਨਾਲ ਰਹੇ—ਡਾ: ਰੌਸ ਦਾ ਇਹ ਕਹਿਣਾ ਸੀ ਕਿ ਤੁਹਾਡੀ ਰਿਕਵਰੀ ਏਡੀ ਛੇਤੀ ਹੋਈ ਹੈ—ਬਵਜੂਦ ਏਨੀਆਂ ਸ਼ਰਤਾਂ ਜਿਹੜੀਆਂ ਤੁਸਾਂ ਸਾਨੂੰ ਲਾਈਆਂ ਸਨ - ਇਹਨਾਂ ਦੇ ਬਾਵਜੂਦ ਏਡੀ ਛੇਤੀ ਹੋਈ ਹੈ ਕਿ ਅਸੀਂ ਆਪ ਹੈਰਾਨ ਹਾਂ .. ਤੁਹਾਡੀ ਉਮਰ ਤੋਂ ਵੀਹ ਸਾਲ ਘਟ ਵਾਲਿਆਂ ਦੀ ਵੀ ਰਿਕਵਰੀ ਏਡੀ ਛੇਤੀ ਨਹੀਂ ਹੁੰਦੀ। ਉਹ ਆਪਣੇ ਢੰਗ ਨਾਲ ਅੰਗਰੇਜ਼ੀ ਵਿਚ ਕਹਿੰਦੇ ਸਨ ਉਹਨਾਂ ਨੂੰ ਸਤਿਗੁਰੂ ਜੀ ਦੀ ਸ਼ਖਸੀਅਤ ਬਾਰੇ ਇੰਨਾ ਗਿਆਨ ਨਹੀਂ ਸੀ। ਜੋ ਕੁਝ ਵੀ ਸੀ ਉਹ ਕਹਿੰਦੇ ਸਨ ਕਿ ਸਾਰਾ ਕੁਝ ਤਾਂ ਹੋ ਸਕਿਆ ਏਡੀ ਛੇਤੀ ਕਿ ਤੁਹਾਡੀ ਵਿਲ ਪਾਵਰ ਬਹੁਤ ਸਟਰੌਂਗ ਹੈ। ਉਨ੍ਹਾਂ ਨੂੰ ਕੀ ਪਤਾ ਸੀ ਕਿ ਸਚੇ ਪਾਤਸ਼ਾਹ ਆਪ ਅਕਾਲ ਪੁਰਖ ਹਨ। ਇਹਨਾਂ ਨੂੰ ਵਿਲ ਪਾਵਰ ਇਹ ਲੋਕਾਂ ਦੀ ਵਿਲ ਪਾਵਰ ਆਪ ਠੀਕ ਕਰਦੇ ਨੇ ਇਹਨਾਂ ਨੂੰ ਵਿਲ ਪਾਵਰ ਦਾ ਕਾਹਦਾ ਘਾਟਾ ਹੈ ਲੇਕਿਨ ਉਹ ਆਪਣੇ ਢੰਗ ਨਾਲ ਗਲ ਕਰਦੇ ਸਨ ਉਹਨਾਂ ਦੇ ਵੀ ਅਸੀਂ ਰਿਣੀ ਹਾਂ ਜਿਨ੍ਹਾਂ ਇਹ ਸ਼ਰਤਾਂ ਮੰਨ ਕੇ ਇਹ ਸਾਰਾ ਕਾਰਜ ਕੀਤਾ ਗਲ। ਮੈਂ ਏਥੇ ਮੁਕਾ ਦੇਣਾ ਆ ਕਿ ਸਾਰਾ ਕੁਝ ਪੰਜ ਚਾਰ ਦਿਨ ਪਹਿਲਾਂ ਅਸੀਂ ਬੋਲੇ ਸਾਂ ਉਹਦੇ ਵਿਚ ਵੀ ਜਿਸ ਵਿਚ ਹਰਪਾਲ ਸਿੰਘ ਬੋਲੇ ਉਹਨਾਂ ਨੇ ਆਖਿਆ ਸੀ ਇਹ ਤੇ ਨਰ ਲੀਲਾ ਕਰਦੇ ਨੇ, ਸਾਨੂੰ ਕਰ ਕਰਕੇ ਵਿਖਾਂਦੇ ਨੇ ਕਿ ਇਸ ਤਰ੍ਹਾਂ ਹੋ ਸਕਦਾ ਹੈ ਤੇ ਅਸੀਂ ਸਾਧ ਸੰਗਤ ਕਿਰਪਾ ਕਰੋ ਅਸੀਂ ਸਾਰੇ ਸਚੇ ਪਾਤਸ਼ਾਹ ਅਗੇ ਅਰਜ਼ ਕਰਦੇ ਆਂ ਕਿ ਸਾਡੇ ਕੋਲੋਂ ਜੋ ਕੁਝ ਕਰਵਾਣਾ ਹੈ ਭਜਨ ਬੰਦਗੀ ਤਾਂ ਜੇ ਹੋਰ ਕੋਈ ਕੰਮ ਕਰੋਣੇ ਹਾਂ ਤਾਂ ਸੇਵਾ ਕਰੌਣੀ ਤਾਂ ਉਦਾਂ ਈ ਕਰਵਾ ਲੈਣ। ਸਾਨੂੰ ਇਸ ਪਾਸੇ ਜੇ ਕਿਰਪਾ ਹੀ ਹੋਵੇ ਰਜ਼ਾ ਬਣੇ ਤਾਂ ਨਾ ਤੋਰਨ। ਇਹਨਾਂ ਸ਼ਬਦਾਂ ਨਾਲ ਆਪ ਤੋਂ ਆਗਿਆ ਮੰਗਦਾ ਹਾਂ ਕੋਈ ਸ਼ਬਦ ਐਸੇ ਆਖੇ ਗਏ ਹੋਣ ਆਪ ਜੀ ਨੂੰ ਪਸੰਦ ਨਾ ਆਏ ਹੋਣ ਉਹਦੀ ਖਿਮਾ ਮੰਗਦਾ ਹਾਂ।

ਸਤਿ ਸ੍ਰੀ ਅਕਾਲ।

# ਨਾਮਧਾਰੀ ਵਿਦਿਅਕ ਸੰਮੇਲਨ

—ਸੁਰਿੰਦਰ ਕੌਰ ਖਰਲ

(ਪ੍ਰਧਾਨ ਸ.ਹ. ਇਸਤਰੀ ਨਾਮਧਾਰੀ ਵਿਦਿਅਕ ਜਥਾ)

"ਅਗੋਂ ਵਾਗਡੋਰ ਬੱਚਿਆਂ ਦੇ ਹੱਥ ਵਿਚ ਆਉਣੀ ਹੈ। ਸਾਡੀ ਦੁਨੀਆਦਾਰੀ ਦੀ ਵੀ ਤੇ ਧਰਮ ਦੀ ਵੀ..."

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਚਾਹੁੰਦੇ ਹਨ ਕਿ ਨਾਮਧਾਰੀ ਨੌਜਵਾਨ ਤੇ ਬੱਚੇ ਬੱਚੀਆਂ ਉੱਚੇ ਤੇ ਸੁੱਚੇ ਆਚਰਨ ਅਤੇ ਗੁਣਾਂ ਦੇ ਮਾਲਕ ਹੋਣ ਅਤੇ ਉਹਨਾਂ ਦਾ ਬਹੁ-ਪੱਖੀ ਵਿਕਾਸ ਹੋਏ। ਉਹ ਆਪਣੇ ਵਿਰਸੇ ਨੂੰ ਨਾ ਭੁਲਾਉਣ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ ਮਿਸ਼ਨ 'ਤੇ ਚਲਦਿਆਂ ਹੋਇਆਂ ਅਮਲੀ ਜੀਵਨ ਜਿਊਣ। ਆਪਣੇ ਧਰਮ, ਸਮਾਜ, ਸੰਸਕ੍ਰਿਤੀ, ਸਾਹਿਤ ਅਤੇ ਸਭਿਆਚਾਰ ਨੂੰ ਸਮਝਣ ਅਤੇ ਉਸ ਦੇ ਅਨੁਸਾਰ ਆਪਣੇ ਜੀਵਨ ਨੂੰ ਢਾਲਣ। ਉਨ੍ਹਾਂ ਦੀ ਰਹਿਣੀ-ਬਹਿਣੀ ਵਿਚੋਂ ਉਹ ਜਿਥੇ ਕਿਤੇ ਵੀ ਹੋਣ, ਇਕ ਅਜਿਹੀ ਮਹਿਕ ਉਠੇ ਕਿ ਉਨ੍ਹਾਂ ਦਾ ਆਲਾ-ਦੁਆਲਾ ਉਸ ਮਹਿਕ ਨਾਲ ਸੁਗੰਧਤ ਹੋ ਜਾਵੇ ਅਤੇ ਉਹ ਦੂਜਿਆਂ ਨੂੰ ਵੀ ਸੁਚੱਜੇ ਢੰਗ ਨਾਲ ਪ੍ਰਭਾਵਿਤ ਕਰ ਸਕਣ। ਇਸ ਮਕਸਦ ਦੀ ਪੂਰਤੀ ਲਈ ਇਹ ਜ਼ਰੂਰੀ ਸੀ ਕਿ ਸਾਰੇ ਪੜ੍ਹੇ ਲਿਖੇ ਨੌਜਵਾਨਾਂ ਨੂੰ ਮਿਲ ਕੇ ਬੈਠਣ ਅਤੇ ਸੰਗਠਿਤ ਹੋਣ ਦਾ ਮੌਕਾ ਮਿਲੇ। ਸੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹ ਸੁਅਵਸਰ ਪ੍ਰਾਪਤ ਕਰਨ ਹਿਤ ਹਰ ਸਾਲ ਨਾਮਧਾਰੀ ਵਿਦਿਅਕ ਸੰਮੇਲਨ ਕਰਾਉਣਾ ਪ੍ਰਾਰੰਭਿਆ ਅਤੇ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ ਦੀ ਸਥਾਪਨਾ ਕੀਤੀ। ਸੱਚੇ ਪਾਤਸ਼ਾਹ ਜੀ ਦੀ ਕਿਰਪਾ ਸਦਕਾ, ਅੱਜ ਜਿਨੇ ਵੀ ਨਾਮ-ਧਾਰੀਆਂ ਵਿਚ ਉੱਘੇ ਲਿਖਾਰੀ, ਖਿਡਾਰੀ, ਬੁਲਾਰੇ, ਪ੍ਰਚਾਰਕ, ਸਿਆਸੀ ਪਾਰਟੀਆਂ ਦੇ ਔਹਦੇਦਾਰ, ਵਿਉਪਾਰੀ, ਉਦਯੋਗ-ਪਤੀ, ਇੰਜਨੀਅਰ, ਅਧਿਆਪਕ, ਸੰਗੀਤਕਾਰ, ਕਲਾਕਾਰ ਤੇ ਸੰਤ ਮਹੰਤ ਆਦਿ ਹਨ, ਇਨ੍ਹਾਂ ਨਾਮਧਾਰੀ ਵਿਦਿਅਕ ਸੰਮੇਲਨਾਂ ਦੀ ਹੀ ਬਹੁਤੀ ਦੇਣ ਹਨ।

ਸ੍ਰੀ ਸਤਿਗੁਰੂ ਜੀ ਨੇ ਨੌਜਵਾਨਾਂ ਨੂੰ ਉਪਦੇਸ਼ ਦਿੱਤਾ, "ਸਾਡਾ ਜੀਵਨ ਕੀਮਤੀ ਅਤੇ ਅਣਮੁੱਲਾ ਹੈ। ਅਸੀਂ ਦੁਨੀਆ ਲਈ ਚਾਨਣ ਮੁਨਾਰਾ ਬਣਨਾ ਹੈ। ਇਸ ਸਮੇਂ ਸੰਸਾਰ ਦੈਵੀ ਪ੍ਰਕਾਸ਼ ਖੁਣੋਂ ਹਨੇਰੇ ਵਿਚ ਪਾਤਾਲੀ ਖੱਡ ਵਿਚ ਗਰਕ ਹੋਣ ਲਈ ਕਦਮ ਵਧਾ ਰਿਹਾ ਹੈ। ਇਸ ਦੀ ਰੋਕਥਾਮ ਹੁਣ ਤੁਸਾਂ ਨੇ ਕਰਨੀ ਹੈ।"



ਸੁਰਿੰਦਰ ਕੌਰ ਖਰਲ

ਸ੍ਰੀ ਸਤਿਗੁਰੂ ਜੀ ਨੇ ਸਾਰੇ ਦੇਸ਼ ਦੇ ਨਾਮਧਾਰੀ ਜਵਾਨਾਂ ਨੂੰ ਇਕ ਸੂਤਰ ਵਿਚ ਪਰੋਣ ਲਈ ਨਿੱਜੀ ਸੰਪਰਕ ਬਣਾਏ। ਪੜ੍ਹੇ-ਲਿਖੇ ਨਾਮਧਾਰੀ ਬੱਚਿਆਂ ਨੂੰ ਆਪ ਮਿਲਕੇ, ਬਾਰ ਬਾਰ ਪਤਾ ਕਰਕੇ, ਸ੍ਰੀ ਭੈਣੀ ਸਾਹਿਬ ਦੀ ਪਾਵਨ ਧਰਤੀ 'ਤੇ ਕੁਲ ਹਿੰਦ ਪੱਧਰ 'ਤੇ ਸੰਨ ੧੯੬੫ ਵਿਚ ਇਕ ਨੌਂ ਦਿਨਾਂ ਨਾਮਧਾਰੀ ਯੁਵਕਾਂ ਦਾ ਸੰਮੇਲਨ ਬੁਲਾਇਆ। ਇਹ ਸੰਮੇਲਨ ਪਹਿਲਾ ਸਰਬ ਹਿੰਦ ਨਾਮਧਾਰੀ ਵਿਦਿਅਕ ਸੰਮੇਲਨ ਸੀ। ਇਸ ਸੰਮੇਲਨ ਵਿਚ ਭਾਰਤ ਦੇ ਵੱਖ ਵੱਖ ਪ੍ਰਾਂਤਾਂ ਤੋਂ ਆਏ ਸੈਂਕੜੇ ਨੌਜਵਾਨਾਂ ਨੇ ਭਾਗ ਲਿਆ। ਬਹੁਤ ਹੀ ਉਤਸ਼ਾਹ ਪੂਰਵਕ ਢੰਗ ਅਤੇ ਪੂਰੀ ਦਿਲਚਸਪੀ ਨਾਲ ਕਾਰਵਾਈ ਹੋਈ। ਇਕ ਵਿਧਾਨ ਘੜਨ ਵਾਲੀ ਕਮੇਟੀ ਦੁਆਰਾ ਇਕ ਲਿਖਤੀ ਵਿਧਾਨ ਤਿਆਰ ਕੀਤਾ ਗਿਆ। ਬਾਕਾਇਦਾ ਨਾਮਧਾਰੀ ਵਿਦਿਅਕ ਜਥੇ ਦੇ ਨਿਯਮ ਉਪਨਿਯਮ ਬਣਾਏ ਗਏ ਅਤੇ ਜੱਥੇ ਦਾ ਨਾਮ 'ਨਾਮਧਾਰੀ ਵਿਦਿਅਕ ਜਥਾ' ਰਖਿਆ ਗਿਆ ਅਤੇ ਇਸ ਦੀ ਕਾਰਜਕਾਰਨੀ ਚੁਣੀ ਗਈ। ਬਾਅਦ ਵਿਚ ਇਹ ਨਾਮ ਰਜਿਸਟਰਡ ਕਰਵਾਇਆ ਗਿਆ।

ਕੁਝ ਸਾਲਾਂ ਬਾਅਦ 'ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ (ਰਜਿ.)' ਨਾਂ ਪਰਵਾਨ ਹੋਇਆ।

ਇਸ ਮਗਰੋਂ ਸਾਲਾਨਾ ਨਾਮਧਾਰੀ ਵਿਦਿਅਕ ਸੰਮੇਲਨਾਂ ਦੀ ਪ੍ਰੰਪਰਾਗਤ ਢੰਗ ਨਾਲ ਲੀਹ ਤੁਰ ਪਈ ਅਤੇ ਵੱਖ ਵੱਖ ਸ਼ਹਿਰਾਂ ਤੋਂ ਆਏ ਨੌਜਵਾਨਾਂ ਦੀਆਂ ਕਮੇਟੀਆਂ ਸਥਾਪਤ ਕਰ ਕੇ ਅਹੁਦੇਦਾਰ ਨੀਯਤ ਕਰ ਦਿੱਤੇ ਗਏ।

ਵੱਖ ਵੱਖ ਸਮੇਂ ਇਹ ਵਿਦਿਅਕ ਸੰਮੇਲਨ ਸ੍ਰੀ ਭੈਣੀ ਸਾਹਿਬ, ਫਿਰ ਸ੍ਰੀ ਜੀਵਨ ਨਗਰ, ਮੰਡੀ (ਹਿਮਾਚਲ), ਡਾਲਟਨਗੰਜ (ਬਿਹਾਰ), ਦਿੱਲੀ, ਜਲੰਧਰ ਅਤੇ ਜੰਮੂ ਆਦਿ ਸਥਾਨਾਂ 'ਤੇ ਹੁੰਦੇ ਰਹੇ।

ਉਸ ਵੇਲੇ ਦੇ ਨਾਮਧਾਰੀ ਪੰਥ ਦੇ ਅਖਬਾਰਾਂ 'ਸਤਿਜੁਗ' ਅਤੇ 'ਨਵਾਂ ਹਿੰਦੁਸਤਾਨ' ਨੇ ਵੀ ਇਸ ਤਹਿਰੀਕ ਨੂੰ ਨੌਜਵਾਨਾਂ ਤਕ ਪਹੁੰਚਾਉਣ ਲਈ ਭਰਪੂਰ ਹਿੱਸਾ ਪਾਇਆ। ਸਤਿਜੁਗ ਦਾ ਯੁਵਕ ਅੰਕ ਸ੍ਰੀ ਜੀਵਨ ਨਗਰ ਸੰਮੇਲਨ ਸੰਨ ੧੯੬੮ ਸਮੇਂ ਪ੍ਰਕਾਸ਼ਤ ਕੀਤਾ ਗਿਆ।

ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੇ ਪਹਿਲੇ ਪ੍ਰਧਾਨ ਚੰਗੇ ਗੁਰ ਸਿੱਖ, ਬੁਲਾਰੇ, ਲਿਖਾਰੀ ਤੇ ਕਵੀ, ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ, ਜੋ ਅੱਜ ਕੱਲ ਨਾਮਧਾਰੀ ਦਰਬਾਰ ਦੇ ਪ੍ਰਧਾਨ ਦੇ ਪਦ 'ਤੇ ਸੁਸ਼ੋਭਤ ਹਨ, ਥਾਪੇ ਗਏ। ਇਨ੍ਹਾਂ ਦੀ ਅਗਵਾਈ ਹੇਠ ਜੱਥੇ ਨੇ ਕਈ ਮਹੱਤਵਪੂਰਨ ਕੰਮ ਕੀਤੇ ਤੇ ਕਾਫੀ ਤਰੱਕੀ ਕੀਤੀ। ਸੰਨ ੧੯੭੨ ਵਿਚ ਆਪਣੇ ਰੁਝੇਵਿਆਂ ਕਾਰਨ ਆਪ ਜੀ ਨੇ ਇਸ ਕੰਮ ਤੋਂ ਛੁੱਟੀ ਲਈ ਤਾਂ ਉਨ੍ਹਾਂ ਦੀ ਥਾਂ 'ਤੇ ਸ੍ਰੀ ਸਤਿਗੁਰੂ ਜੀ ਨੇ ਨਵੇਂ ਪ੍ਰਧਾਨ ਸ੍ਰੀ ਅਜੀਤ ਸਿੰਘ ਚੀਮਾ ਨੂੰ ਥਾਪਿਆ। ਚੀਮਾ ਜੀ ਨੇ ਆਪਣੇ ਪ੍ਰਧਾਨਗੀ ਕਾਲ ਵਿਚ ਜੱਥੇ ਦੀ ਇਸ ਸੰਸਥਾ ਦੀ ਜੜ੍ਹ ਨੂੰ ਹੋਰ ਪਕੇਰਿਆਂ ਕੀਤਾ। ਚੀਮਾ ਜੀ ਅੱਜਕਲ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਪ੍ਰਿੰਸੀਪਲ ਵਜੋਂ ਸੇਵਾ ਵਿਚ ਕਾਰਜ-ਰਤ ਹਨ। ਚੀਮਾ ਜੀ ਮਗਰੋਂ ਸੰਤ ਪ੍ਰੀਤਮ ਸਿੰਘ ਜੀ ਜੰਮੂ ਵਾਲਿਆਂ ਦੀ ਕੇਂਦਰੀ ਜਥੇ ਦੀ ਪ੍ਰਧਾਨਗੀ ਦੀ ਸੇਵਾ ਦੌਰਾਨ, ਜੱਥੇ ਦੀਆਂ ਗਤੀ-ਵਿਧੀਆਂ ਵਿਚ ਬਹੁਤ ਸਰਗਰਮੀ ਆਈ। ਉਹਨਾਂ ਦੇ ਚੜ੍ਹਾਈ ਕਰ ਜਾਣ ਉਪਰੰਤ ਪ੍ਰਧਾਨਗੀ ਦੀ ਜਿਮੇਂਵਾਰੀ ਸੰਤ ਜਗਦੀਸ਼ ਸਿੰਘ ਜੀ ਸੰਪਾਦਕ ਵਰਿਆਮ ਜਲੰਧਰ ਵਾਲਿਆਂ 'ਤੇ ਆ ਪਈ। ਆਪ ਨੇ ਆਪਣੇ ਕਾਰਜ-ਕਾਲ ਦੌਰਾਨ ਬਹੁਤ ਉਤਸ਼ਾਹ ਪਰਬਕ ਕੰਮ ਕੀਤਾ ਅਤੇ ਜੱਥੇ ਨੂੰ ਚੜ੍ਹਦੀਆਂ ਕਲਾਂ ਵੱਲ ਲੈ ਆਂਦਾ। ਸੰਨ ੧੯੮੫ ਵਿਚ ਜਦੋਂ ਆਪ ਕੇਂਦਰੀ ਜੱਥੇ ਦੇ ਮੀਤ ਪ੍ਰਧਾਨ ਸਨ, ਮੰਡੀ ਵਿਚ ਹੋਏ ਗਿਆਰਵੇਂ ਵਾਰਸ਼ਿਕ ਨਾਮਧਾਰੀ ਵਿਦਿਅਕ ਸੰਮੇਲਨ ਸਮੇਂ ਵਿਦਿਅਕ ਜੱਥੇ ਵਲੋਂ ਇਕ ਸੋਵਨੀਅਰ ਪ੍ਰਕਾਸ਼ਤ ਕਰ ਕੇ ਆਪ ਨੇ ਇਕ ਨਵਾਂ ਕਦਮ ਚੁੱਕਿਆ ਅਤੇ ਸ੍ਰੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਉਸ ਤੋਂ ਬਾਅਦ ਹੀ ਆਪ ਜੀ ਵਲੋਂ ਕੱਢਿਆ ਜਾ ਰਿਹਾ ਪਰਚਾ 'ਵਰਿਆਮ' ਹੋਂਦ ਵਿਚ ਆਇਆ।

ਸੰਨ ੧੯੯੨ ਤੋਂ ਪ੍ਰਧਾਨਗੀ ਦੀ ਸੇਵਾ ਸ੍ਰੀ ਸਤਿਗੁਰੂ ਜੀ ਨੇ ਵਰਤਮਾਨ ਪ੍ਰਧਾਨ ਸੰਤ ਦਲੀਪ ਸਿੰਘ ਜੀ ਲੁਧਿਆਣਾ ਨੂੰ ਸੌਂਪੀ ਹੋਈ ਹੈ। ਆਪ ਅਣਥੱਕ ਸੇਵਕ ਹਨ ਅਤੇ ਬੜੇ ਵਧੀਆ ਤਰੀਕੇ ਨਾਲ ਕੰਮ ਕਰਦੇ ਹਨ। ਆਪ ਬਹੁਤ ਸਾਰੇ ਨਾਮਧਾਰੀ ਪੜ੍ਹੇ ਲਿਖੇ ਜਵਾਨਾਂ ਨੂੰ ਪ੍ਰੇਰਿਤ ਕਰ ਕੇ ਵਿਦਿਅਕ ਜੱਥੇ ਦੇ ਘੇਰੇ ਵਿਚ ਲੈ ਆਏ ਹਨ ਅਤੇ ਬਹੁਤੇ ਗੈਰ-ਨਾਮਧਾਰੀ ਨੌਜਵਾਨਾਂ ਨੂੰ ਨਾਮਧਾਰੀ ਸਿੰਘ ਸਜਾਇਆ ਹੈ। ਘਰ ਦੇ ਕਾਰ-ਵਿਹਾਰ ਕਰਦਿਆਂ, ਪੰਥ ਦੀ ਸੇਵਾ ਵੀ ਕਰਦੇ ਹਨ ਅਤੇ ਇਕ ਪਰਚਾ 'ਨਿਰੀਖਿਅਕ' ਤੇ ਇਕ 'ਨਾਮਧਾਰੀ ਦਰਪਣ' ਵੀ ਕੱਢਦੇ ਹਨ। ਇਹੀ ਨਹੀਂ ਸੰਨ ੧੯੯੨ ਤੋਂ ਹੀ ਸ੍ਰੀ ਸਤਿਗੁਰੂ ਜੀ ਦੁਆਰਾ ਸ਼ੁਰੂ ਕੀਤੇ ਸਰਬ ਹਿੰਦ ਨਾਮਧਾਰੀ ਇਸਤਰੀ ਵਿਦਿਅਕ ਸੰਮੇਲਨ ਚਲਾਉਣ ਵਿਚ ਵੀ ਸੰਤ ਦਲੀਪ ਸਿੰਘ ਤੇ ਕੇਂਦਰੀ ਜੱਥੇ ਦੇ ਸਕੱਤਰ ਸ: ਅਜੀਤ ਸਿੰਘ ਲੁਧਿਆਣਾ ਪੂਰਾ ਸਹਿਯੋਗ ਦਿੰਦੇ ਰਹੇ ਹਨ। ਸੁਖਵਿੰਦਰ ਸਿੰਘ ਜੀ ਖਜ਼ਾਨਚੀ ਦੇ ਤੌਰ 'ਤੇ ਸੇਵਾ ਕਰ ਰਹੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿਚ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ ਦੇ ਕਾਰਜ-ਕਰਮ ਚਲਾਉਣ ਵਾਸਤੇ ਬਹੁਤ ਯੋਗ ਤੇ ਸਮਰੱਥ ਨੌਜਵਾਨ ਹਿੱਸਾ ਪਾਉਂਦੇ ਰਹੇ ਹਨ। ਸਤਿਕਾਰਯੋਗ ਠਾਕਰ ਦਲੀਪ ਸਿੰਘ ਜੀ ਤੇ ਠਾਕਰ ਉਦੇ ਸਿੰਘ ਜੀ ਦੀ ਪਾਵਨ ਅਗਵਾਈ ਜੱਥੇ ਨੂੰ ਪ੍ਰਾਪਤ ਰਹੀ ਹੈ। ਗਿਆਨ ਮਾਰਤੰਡ ਪੰਡਤ ਗੋਪਾਲ ਸਿੰਘ ਜੀ ਇਸ ਦੇ ਪ੍ਰਸਿੱਧ ਪ੍ਰਚਾਰਕ ਹਨ। ਵੱਖ ਵੱਖ ਵਿਸ਼ਿਆਂ 'ਤੇ ਸੁਯੋਗ ਭਾਸ਼ਨ ਦੇ ਕੇ ਨਾਮਧਾਰੀ ਨੁਕਤੇ ਤੋਂ ਸਮੱਸਿਆਵਾਂ ਦੀ ਵਿਆਖਿਆ ਕਰਦੇ ਰਹੇ ਹਨ। ਮਾਸਟਰ ਨਿਹਾਲ ਸਿੰਘ ਜੀ ਤੇ ਕਵੀ ਪ੍ਰੀਤਮ ਸਿੰਘ ਜੀ ਸੰਮੇਲਨਾਂ ਵਿਚ ਖੋਜ ਪੱਤਰ ਪੜ੍ਹਦੇ ਰਹੇ ਹਨ ਨੌਜਵਾਨਾਂ ਨੂੰ ਕੰਮ ਕਰਨ ਲਈ ਉਤਸ਼ਾਹ ਦਿੰਦੇ ਰਹੇ ਹਨ। ਅੱਜਕਲ ਦਿੱਲੀ ਦੇ ਜਸਵਿੰਦਰ ਸਿੰਘ ਜੀ ਵੀ

ਸੰਮੇਲਨਾਂ ਵਿਚ ਖੋਜ ਪੱਤਰ ਪੜ੍ਹਦੇ ਅਤੇ ਭਾਸ਼ਣ ਦਿੰਦੇ ਹਨ। ਇਸ ਤੋਂ ਇਲਾਵਾ ਤਨੋਂ ਮਨੋਂ ਯੋਗਦਾਨ ਪਾਉਣ ਵਾਲੇ ਹੋਰ ਆਦਰਯੋਗ ਕੁਝ ਕੁ ਸੱਜਣ ਇਸ ਪ੍ਰਕਾਰ ਹਨ, ਸ੍ਰ: ਹਰਵਿੰਦਰ ਸਿੰਘ ਹੰਸਪਾਲ ਸਾਬਕਾ ਐਮ.ਪੀ., ਸੰਤ ਇੰਦਰ ਸਿੰਘ ਨਾਮਧਾਰੀ ਡਾਲਟਨਗੰਜ, ਸ੍ਰ: ਸਵਰਨ ਸਿੰਘ ਸਨੇਹੀ, ਮਾਸਟਰ ਅਮਰੀਕ ਸਿੰਘ, ਸ੍ਰੀ ਸੁਰਜੀਤ ਸਿੰਘ ਜੀਤ, ਸ੍ਰੀ ਗੁਰਦੇਵ ਸਿੰਘ ਚੱਘਰ, ਸਵ: ਸੰਤ ਗੁਰਭਜਨ ਸਿੰਘ, ਸੰਤ ਤਰਸੇਮ ਸਿੰਘ ਸਾਬਕਾ ਨਿੱਜੀ ਸਕੱਤਰ ਸ੍ਰੀ ਸਤਿਗੁਰੂ ਜੀ, ਸਵਰਗੀ ਸੂਬਾ ਅਮਰੀਕ ਸਿੰਘ, ਸ੍ਰ: ਮਨਮੋਹਨ ਸਿੰਘ ਦਿੱਲੀ, ਸਰਵ ਸ੍ਰੀ ਸੰਤੋਖ ਸਿੰਘ ਸਾਜਨ, ਪ੍ਰੋ: ਸੁਖਬੀਰ ਸਿੰਘ ਗੁਲਾਟੀ, ਸੁਰਿੰਦਰਪਾਲ ਸਿੰਘ ਸੁੰਦਰ ਨਗਰ, ਸਾਧੂ ਸਿੰਘ ਕਿਸਾਨ, ਸਤਪਾਲ ਸਿੰਘ ਸਨੇਹੀ ਮੰਡੀ, ਸੁਰਿੰਦਰ ਸਿੰਘ ਸ਼ਿਮਲਾ, ਹਰਿੰਦਰਜੀਤ ਸਿੰਘ ਚੰਡੀਗੜ੍ਹ, ਨਰਿੰਦਰ ਸਿੰਘ ਮੰਡੀ (ਯੁਗ ਮਰਿਆਦਾ), ਬਖਸ਼ੀਸ਼ ਸਿੰ , ਕਰਮ ਸਿੰਘ ਜੰਮੂ, ਦਿੱਲੀ ਦੇ ਜਸਵੰਤ ਜੱਸ, ਭੁਪਿੰਦਰ ਸਿੰਘ ਭੁੱਜੀ, ਉਂਕਾਰ ਸਿੰਘ, ਸਤਿਬੀਰ ਸਿੰਘ,ਰਮਣੀਕ ਸਿੰਘ, ਸਵ:ਹਰਮੀਤ ਸਿੰਘ,ਰਾਮਰਤਨ ਸਿੰਘ, ਸੁਖਦਰਸ਼ਨ ਸਿੰਘ ਅਤੇ ਸਤਿਨਾਮ ਸਿੰਘ ਆਦਿਕ। ਅੱਜਕਲ ਦਿੱਲੀ ਦੇ ਜੱਥੇ ਦੇ ਪ੍ਰਧਾਨ ਸ੍ਰੀ ਜਸਬੀਰ ਸਿੰਘ ਮੀਤ ਪ੍ਰਧਾਨ ਸ੍ਰੀ ਨਰਿੰਦਰ ਸਿੰਘ ਅਤੇ ਜਨਰਲ ਸਕੱਤਰ ਸ੍ਰੀ ਗੁਰਨਾਮ ਸਿੰਘ ਦੇਸ਼ ਅਤੇ ਵਿਦੇਸ਼ਾਂ ਵਿਚ ਆਪਣੇ ਪੰਥ ਦੇ ਪ੍ਰਚਾਰ ਵਿਚ ਬਹੁਤ ਸਰਗਰਮ ਹਨ। ਇਸੇ ਤਰ੍ਹਾਂ ਮੰਡੀ, ਜੰਮੂ, ਲੁਧਿਆਣਾ, ਜਲੰਧਰ. ਯਮਨਾਨਗਰ, ਚੰਡੀਗੜ੍ਹ ਆਦਿਕ ਸਭ ਇਲਾਕਿਆਂ ਦੇ ਜੱਥੇ ਬਹੁਤ ਉਤਸ਼ਾਹ ਤੇ ਲਗਨ ਨਾਲ ਕੰਮ ਕਰ ਰਹੇ ਹਨ।

ਪਹਿਲੋਂ ਸਿਰਫ ਸਿੰਘਾਂ ਦੇ ਹੀ ਨਾਮਧਾਰੀ ਵਿਦਿਅਕ ਸੰਮੇਲਨ ਹੋਇਆ ਕਰਦੇ ਸਨ। ਬਾਅਦ ਵਿਚ ਸੰਨ ੧੯੮੨ ਤੋਂ ਬੀਬੀਆਂ ਦੇ ਵੀ ਵਾਰਸ਼ਿਕ ਵਿਦਿਅਕ ਸੰਮੇਲਨ ਆਰੰਭ ਕਰਨ ਦੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਨੁਮਤੀ ਦੇ ਕੇ ਮਹਾਨ ਕ੍ਰਿਪਾ ਕੀਤੀ। ਬੀਬੀਆਂ ਨੂੰ ਸਿੰਘਾਂ ਦੇ ਬਰਾਬਰ ਉੱਪਰ ਉੱਠਣ ਦੇ ਮੌਕੇ ਪ੍ਰਦਾਨ ਕੀਤੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਨਾਂ ਅਨੁਸਾਰ ਜੰਮੂ ਦੇ ਸ੍ਰ: ਅਮਰੀਕ ਸਿੰਘ ਦੀ ਭੈਣ ਬੀਬੀ ਰਾਜਿੰਦਰ ਕੌਰ (ਬੇਬੀ) ਨੇ ਸੱਚੇ ਪਾਤਸ਼ਾਹ ਜੀ ਨੂੰ ਖੱਤ ਲਿਖਿਆ ਕਿ ਤੁਸੀਂ ਸਿੰਘਾਂ ਦਾ ਵਿਦਿਅਕ ਸੰਮੇਲਨ ਕਰਵਾਉਂਦੇ ਹੋ, ਬੀਬੀਆਂ ਦਾ ਸੰਮੇਲਨ ਕਿਉਂ ਨਹੀਂ ਕਰਵਾਉਂਦੇ ? ਸਮਾਜਿਕ ਕੁਰੀਤੀਆਂ ਨੂੰ ਦੂਰ ਕਰਨ ਲਈ ਬੀਬੀਆਂ ਦਾ ਜਾਗਰਿਤ ਹੋਣਾ ਜ਼ਰੂਰੀ ਹੈ। ਸਮਾਜ ਵਿਚ ਦਾਜ ਦਹੇਜ ਦਾ ਕੁੜੀਆਂ ਦੇ ਮਰਨ ਦਾ ਜਾਂ ਹੋਰ ਝਗੜਿਆਂ ਦਾ ਰੌਲਾ ਪੈਂਦਾ ਹੈ। ਜਿਹੜੀ ਸੱਸ ਹੁੰਦੀ ਹੈ, ਉਹ ਵੀ ਜ਼ਨਾਨੀ ਹੁੰਦੀ ਹੈ, ਜਿਹੜੀ ਨੂੰਹ ਹੁੰਦੀ ਹੈ ਉਹ ਵੀ ਔਰਤ ਹੁੰਦੀ ਹੈ, ਸੋ ਬੀਬੀਆਂ ਦਾ ਸੰਮੇਲਨ ਜ਼ਰੂਰ ਹੋਣਾ ਚਾਹੀਦਾ ਹੈ। ਸ੍ਰੀ ਸਤਿਗੁਰੂ ਜੀ ਦੇ ਬਚਨਾਂ ਅਨੁਸਾਰ ਉਸ ਬੀਬੀ ਦਾ ਬੀਜ ਬੀਜਿਆ ਹੋਇਆ, ਬੀਬੀਆਂ ਦਾ ਸੰਮੇਲਨ ਉਸ ਚਿੱਠੀ ਤੋਂ ਬਾਅਦ ਸ਼ੁਰੂ ਹੋਇਆ।

ਜਿਸ ਸਮਾਜ ਵਿਚ ਇਸਤਰੀ ਸੂਝਵਾਨ ਹੁੰਦੀ ਹੈ, ਉਹ ਸਮਾਜ ਹਮੇਸ਼ਾ ਤਰੱਕੀ ਦੀਆਂ ਬੁਲੰਦੀਆਂ ਛੋਂਹਦਾ ਹੈ। ਸਿਆਣੀਆਂ ਸੁਘੜ ਮਾਵਾਂ—ਚੰਗੀ ਤੇ ਬਹਾਦੁਰ ਕੌਮ ਸਿਰਜਦੀਆਂ ਹਨ।

ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ (ਰਜਿ.) ਦਾ ਇਸਤਰੀ ਵਿੰਗ ਸੰਨ ੧੯੮੨ 'ਚ ਸਥਾਪਤ ਹੋਇਆ ਤੇ ਇਸ ਦਾ ਪਹਿਲੇ ਪ੍ਰਧਾਨ (ਹੁਣ ਸੂਬਾ) ਬੀਬੀ ਮਹਿੰਦਰ ਕੌਰ ਜੀ ਹੁਸ਼ਿਆਰਪੁਰ ਸਨ। ਇਨ੍ਹਾਂ ਨੇ ਆਪਣੇ ਕਾਰਜ ਕਾਲ ਦੌਰਾਨ ਕਈ ਸਾਲ ਸੇਵਾ ਕਰਨ ਉਪਰੰਤ ਛੁੱਟੀ ਲੈ ਲਈ।

੨੯ ਦਸੰਬਰ ਸੰਨ ੧੯੯੧ ਨੂੰ ਸ੍ਰੀ ਸਤਿਗੁਰੂ ਜੀ ਨੇ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥੇ ਦੀ ਇਸਤਰੀ ਵਿੰਗ ਦੀ ਪ੍ਰਧਾਨਗੀ ਦੀ ਸੇਵਾ ਸੁਰਿੰਦਰ ਕੌਰ ਖਰਲ (ਇਸ ਲੇਖ ਦੀ ਲੇਖਿਕਾ) ਨੂੰ ਸੌਂਪ ਦਿੱਤੀ। ਅੱਜ ਕਲ੍ਹ ਕੇਂਦਰੀ ਜੱਥੇ ਦੇ ਜਨਰਲ ਸਕੱਤਰ ਹਨ ਬੀਬੀ ਸਿਮਰਜੀਤ ਕੌਰ ਜੋ ਮੰਡੀ ਦੇ ਵਿਦਿਅਕ ਜੱਥੇ ਦੇ ਪ੍ਰਧਾਨ ਰਹਿ ਚੁੱਕੇ ਹਨ।

ਅੱਜ ਕੱਲ ਜਥੇਬੰਦੀ ਦਾ ਯੁੱਗ ਹੈ ਤੇ ਸ੍ਰੀ ਸਤਿਗੁਰੂ ਜੀ ਦੀ ਇੱਛਾ ਹੈ ਕਿ ਸਾਰੇ ਪੜ੍ਹੇ ਲਿਖੇ ਨਾਮਧਾਰੀ ਸਿੰਘ ਤੇ ਬੀਬੀਆਂ ਵਿਦਿਅਕ ਜਥੇ ਦੇ ਘੇਰੇ ਵਿਚ ਸ਼ਾਮਲ ਹੋ ਸੰਗਠਿਤ ਹੋਣ। ਜਿਸ ਤਰ੍ਹਾਂ ਕੋਈ ਪੰਛੀ ਆਪਣੇ ਇਕ ਵਿੰਗ (ਖੰਭ) ਨਾਲ ਨਹੀਂ ਉੱਡ ਸਕਦਾ, ਅੱਜ ਨਾਮਧਾਰੀ ਸਮਾਜ ਦੇ ਸਿੰਘਾਂ ਨਾਲ ਦੂਜਾ ਵਿੰਗ (ਬੀਬੀਆਂ ਦਾ) ਵੀ ਜਾਗਰਤ ਹੋ ਉਚੀ ਉਡਾਰੀ ਮਾਰਨ ਲਈ ਤਿਆਰ ਹੈ। ਅੱਜ ਨਾਮਧਾਰੀ ਬੀਬੀਆਂ ਪੜ੍ਹ ਲਿਖ ਕੇ ਸਮਾਜ ਵਿਚ ਤਰੱਕੀ ਕਰ ਸਨਮਾਨ-ਯੋਗ ਪਦਾਂ ਤੇ ਸਥਾਪਤ ਹਨ। ਬੀਬੀਆਂ ਅੱਜ, ਪਾਇਲਟ, ਵਕੀਲ, ਡਾਕਟਰ, ਪ੍ਰਿੰਸੀਪਲ, ਪ੍ਰੋਫੈਸਰ, ਸੰਗੀਤਕਾਰ, ਸਾਹਿਤਕਾਰ—ਗੱਲ ਕੀ ਹਰ ਖੇਤਰ ਵਿਚ ਆਪਣੇ ਕਦਮ ਰੱਖ ਰ ਹੀਆਂ ਹਨ। ਸ੍ਰੀ ਸਤਿਗੁਰੂ ਜੀ ਅਪਾਰ ਕ੍ਰਿਪਾ ਕੀਤੀ ਹੈ, ਸਿੰਘਾਂ ਦੇ ਨਾਲ ਨਾਲ ਤਿੰਨ ਬੀਬੀਆਂ ਨੂੰ ਵੀ ਸੂਬਾ ਸਥਾਪਤ ਕਰਨ ਦੀ ਕ੍ਰਿਪਾਲਤਾ ਤੇ ਬਖਸ਼ਿਸ਼ ਕੀਤੀ ਹੈ।

ਬੀਬੀ ਮਹਿੰਦਰ ਕੌਰ ਹੁਸ਼ਿਆਰਪੁਰ, ਬੀਬੀ ਮਹਿੰਦਰ ਕੌਰ ਗਿਆਨਣ ਬੈਂਕਾਕ ਤੇ ਸੁਰਿੰਦਰ ਕੌਰ ਖਰਲ ।

ਪੜ੍ਹੀਆਂ ਲਿਖੀਆਂ ਬੀਬੀਆਂ ਅਤੇ ਪੜ੍ਹ ਰਹੀਆਂ ਪ੍ਰਤਿਭਾਵਾਨ ਬੱਚੀਆਂ ਦੀ ਸ਼ਖਸੀਅਤ ਅਤੇ ਗੁਣਾਂ ਨੂੰ ਉਭਰਨ ਦੇ ਮੌਕੇ ਦੇਣਾ, ਵਿਦਿਅਕ ਜੱਥੇ ਦਾ ਉਦੇਸ਼ ਹੈ। ਅਸੀਂ ਕੌਣ ਹਾਂ? ਸਾਡਾ ਇਤਿਹਾਸ ਕੀ ਹੈ? ਸਾਡੀ ਮਰਿਯਾਦਾ ਕੀ ਹੈ? ਅਸੀਂ ਕਿਸ ਤਰ੍ਹਾਂ ਦਾ ਖਾਣਾ ਪੀਣਾ ਹੈ? ਪਹਿਰਾਵਾ ਕਿਸ ਤਰ੍ਹਾਂ ਦਾ ਰੱਖਣਾ ਹੈ ਆਦਿ ਬਾਰੇ ਸਿਖਿਆਵਾਂ ਬੱਚਿਆਂ ਨੂੰ ਦਿੱਤੀਆਂ ਜਾਂਦੀਆਂ ਹਨ । ਘਰ ਦੇ ਨਿੱਕੇ ਮੋਟੇ ਕੰਮ ਕਰਦਿਆਂ ਨਾਮ-ਸਿਮਰਨ ਵਿਚ ਲੀਨ ਰਹਿਣਾ, ਨਿੰਦਾ ਚੁਗਲੀ ਕਰਨ ਤੋਂ ਬਚਣਾ, ਵਿਹਲਾ ਸਮੇਂ ਕਦੇ ਅਜਾਈ ਨਾ ਗੁਆਉਣਾ, ਚੰਗੇ ਸ਼ੁਭ ਗੁਣਾਂ, ਦਇਆ, ਖਿਮਾ ਤੇ ਸਹਿਣਸ਼ੀਲਤਾ ਨੂੰ ਅਪਨਾਉਣਾ, ਦਸਿਆ ਜਾਂਦਾ ਹੈ। ਇਕ ਬੱਚੀ, ਇਕ ਪਰਿਵਾਰ ਹੁੰਦੀ ਹੈ। ਉਸ ਨੇ ਆਪਣੇ ਪਰਿਵਾਰ ਨੂੰ ਆਪਣੇ ਮੁਤਾਬਕ ਢਾਲਣਾ ਹੁੰਦਾ ਹੈ। ਇਕ ਸਚੱਜੇ ਗੁਣਾਂ ਵਾਲੀ ਬੱਚੀ ਜਿਸ ਘਰ ਵਿਚ ਜਾਂਦੀ ਹੈ, ਉਸ ਘਰ ਦੇ ਭਾਗ ਖੁਲ੍ਹ ਜਾਂਦੇ ਹਨ।

ਬੀਬੀਆਂ ਦਾ ਕੇਂਦਰੀ ਜਥਾ ਅੱਜ ਕੱਲ ਬੜਾ ਸਰਗਰਮ ਹੈ। ਸੰਨ ੧੯੯੨, ੯੩ ਤੇ ੯੪ ਵਿਚ ਨਵੇਂ ਸਿਰਿਓਂ ਜਥੇ ਮੁੜ ਸੰਗਠਤ ਕੀਤੇ ਗਏ ਹਨ ਤੇ ਕੁਝ ਅਸਥਾਨਾਂ ਤੇ ਸ੍ਰੀ ਸਤਿਗੁਰੂ ਜੀ ਦੀ ਰਜ਼ਾ ਮੁਤਾਬਕ ਨਵੇਂ ਬਣਾ ਦਿੱਤੇ ਗਏ ਹਨ। ਅਜੇ ਸ਼ੁਰੂਆਤ ਹੀ ਹੋਈ ਹੈ। ਬਹੁਤ ਕੰਮ ਬਾਕੀ ਹੈ।

ਇਨ੍ਹਾਂ ਸਥਾਨਾਂ ਤੇ ਬੀਬੀਆਂ ਦੇ ਵਿਦਿਅਕ ਜੱਥੇ ਇਸ ਵੇਲੇ ਸਥਾਪਤ ਹਨ—ਦਿੱਲੀ, ਚੰਡੀਗੜ੍ਹ, ਮੰਡੀ, ਯਮੁਨਾਨਗਰ, ਮੁਹਾਲੀ, ਸੁੰਦਰਨਗਰ, ਲੁਧਿਆਣਾ, ਜਲੰਧਰ, ਜੰਮੂ, ਸਰਸਾ, ਸੰਤਨਗਰ, ਸਾਹਿਬਾਬਾਦ, ਗੁਰਦਾਸਪੁਰ, ਨਾਭੇ ਦੀ ਬੀੜ, ਫ਼ਾਜ਼ਿਲਕਾ, ਡਾਲਟਨਗੰਜ, ਐਲਨਾਬਾਦ, ਰਾਣੀਆਂ ਤੇ ਕੁਝ ਹੋਰ ਨਿੱਕੇ ਨਿੱਕੇ ਪਿੰਡ। ਅਜੇ ਬਹੁਤ ਥਾਵਾਂ ਤੇ ਅਸੀਂ ਪਹੁੰਚ ਕਰਨੀ ਹੈ।

ਸ੍ਰੀ ਸਤਿਗੁਰੂ ਜੀ ਦੀ ਕਿਰਪਾ ਹੈ ਕਿ ਸਰਬ ਹਿੰਦ ਨਾਮਧਾਰੀ ਵਿਦਿਅਕ ਜਥਾ ਹੁਣ ਅੰਤਰ-ਰਾਸ਼ਟਰੀ ਨਾਮਧਾਰੀ ਵਿਦਿਅਕ ਜਥਾ ਬਣਦਾ ਜਾ ਰਿਹਾ ਹੈ। ਬੈਂਕੌਕ ਵਿਚ ਤਿੰਨ ਸਾਲਾਨਾ ਵਿਦਿਅਕ ਸੰਮੇਲਨ (1992-93-94) ਹੋ ਚੁੱਕੇ ਹਨ। ਨੈਰੋਬੀ ਤੇ ਦਾਰਾਸਲਾਮ ਵਿਚ ਵੀ ਵਿਦਿਅਕ ਜਥੇ ਸਥਾਪਤ ਹੋ ਗਏ ਹਨ। ਨਿਕਟ ਭਵਿਖ ਵਿਚ ਬਾਕੀ ਦੇਸ਼ਾਂ ਵਿਚ ਵੀ ਵਿਦਿਅਕ ਜਥੇ ਸਥਾਪਤ ਕੀਤੇ ਜਾਣ ਦੀ ਕਾਮਨਾ ਕੀਤੀ ਜਾ ਰਹੀ ਹੈ। ਵੈਸੇ ਜਦੋਂ ਭਾਰਤ ਵਿਚ ਵਾਰਸ਼ਿਕ ਵਿਦਿਅਕ ਸੰਮੇਲਨ ਹੁੰਦਾ ਹੈ, ਵਿਦੇਸ਼ਾਂ ਤੋਂ ਆਏ ਡੈਲੀਗੇਟ ਇਸ ਵਿਚ ਸ਼ਾਮਲ ਹੁੰਦੇ ਹਨ।

ਵਿਦੇਸ਼ਾਂ ਵਿਚ ਵਸਣ ਵਾਲੇ ਨਾਮਧਾਰੀ ਨੌਜਵਾਨਾਂ ਤੇ ਬੱਚਿਆਂ ਦੀ ਵਰਤਮਾਨ ਪੀੜ੍ਹੀ ਨੂੰ ਪੰਜਾਬੀ ਪੜ੍ਹਨੀ ਜਾਂ ਲਿਖਣੀ ਨਹੀਂ ਆਉਂਦੀ। ਉਹ ਸ੍ਰੀ ਸਤਿਗੁਰੂ ਜੀ ਦੇ ਪਾਵਨ ਉਪਦੇਸ਼ ਸਮਝਣ ਤੋਂ ਵੀ ਅਸਮਰਥ ਹੁੰਦੇ ਹਨ। ਬੈਂਕਾਕ ਵਿਚ ਵਿਦਿਅਕ ਜਥੇ ਦੇ ਹੋਂਦ ਵਿਚ ਆਉਣ ਤੋਂ ਬਾਅਦ ਬੱਚਿਆਂ ਨੂੰ ਪੰਜਾਬੀ ਸਿਖਾਉਣ ਵਲ ਵਿਸ਼ੇਸ਼ ਧਿਆਨ ਦਿੱਤਾ ਗਿਆ ਹੈ। ਥੋੜ੍ਹੇ ਸਮੇਂ ਵਿਚ ਹੀ ਨੌਜਵਾਨ ਆਸਾ ਦੀ ਵਾਰ ਲਾਉਣ ਲੱਗ ਪਏ ਹਨ। ਸ੍ਰੀ ਸਤਿਗੁਰੂ ਜੀ ਨੇ ਜੁਲਾਈ ੧੯੯੨ ਦੇ ਬੈਂਕੌਕ ਦੇ ਵਿਦਿਅਕ ਸੰਮੇਲਨ ਸਮੇਂ ਬਚਨ ਕੀਤਾ, ਡੇਢ ਸਾਲ ਪਹਿਲਾਂ ਬੱਚੇ ਇਸ ਪਾਸੇ ਚਲੇ ਸਨ। ਉਹਨਾਂ ਨੂੰ ਬਾਣੀ ਨਹੀਂ ਸੀ ਆਉਂਦੀ। ਗੁਰਮੁਖੀ ਨਹੀਂ ਸੀ ਆਉਂਦੀ। ਜਦੋਂ ਪੌਦਾ ਛੋਟਾ ਹੁੰਦਾ ਹੈ ਤਾਂ ਉਸ ਨੂੰ ਸਹਾਰਾ ਦੇਈਦਾ ਹੈ। ਉਹ ਦਰਖਤ ਬਣ ਜਾਂਦਾ ਹੈ। ਤੁਸਾਂ ਬੜਾ ਵਧੀਆ ਉੱਦਮ ਕੀਤਾ ਹੈ।

ਇੰਜ ਵਿਦਿਅਕ ਸੰਮੇਲਨਾਂ ਵਿਚ ਬਣੇ ਹੋਏ ਪ੍ਰੋਗਰਾਮ ਅਨੁਸਾਰ ਪੰਜਾਬ, ਹਰਿਆਣਾ, ਹਿਮਾਚਲ, ਚੰਡੀਗੜ੍ਹ, ਦਿੱਲੀ, ਮੱਧ ਪ੍ਰਦੇਸ਼, ਉੱਤਰ ਪ੍ਰਦੇਸ਼' ਬਿਹਾਰ, ਮਹਾਰਾਸ਼ਟਰ, ਕਰਨਾਟਕ ਆਦਿ ਭਾਰਤੀ ਪ੍ਰਾਂਤਾਂ ਤੋਂ ਇਲਾਵਾ ਥਾਈਲੈਂਡ ਇੰਗਲੈਂਡ, ਕੈਨੇਡਾ ਆਦਿ ਵਿਦੇਸ਼ਾਂ ਤੋਂ ਵੀ ਵਿਦਿਅਕ ਜਥਿਆਂ ਦੇ ਮੈਂਬਰ ਹਿੱਸਾ ਲੈਂਦੇ ਹਨ।

ਸੰਮੇਲਨ ਦਾ ਉਦਘਾਟਨ ਸੱਚੇ ਪਾਤਸ਼ਾਹ ਜੀ ਕਰਦੇ ਹਨ। ਇਸ ਉਪਰੰਤ ਰੋਜ਼ਾਨਾ ਨਿਰੰਤਰ ਪ੍ਰੋਗਰਾਮ ਚਲਦੇ ਹਨ। ਸਵੇਰੇ ਤਿੰਨ ਵਜੇ ਤੋਂ ਪ੍ਰੋਗਰਾਮ ਸ਼ੁਰੂ ਹੁੰਦੇ ਹਨ, ਆਸਾ ਦੀ ਵਾਰ ਦਾ ਕੀਰਤਨ, ਕਥਾ, ਨਾਮ-ਸਿਮਰਨ, ਰਾਗੀਆਂ ਦੇ ਕੀਰਤਨ ਦੇ ਹਜ਼ੂਰੀ ਦੀਵਾਨਾਂ ਥੋਂ ਇਲਾਵਾ ਜਥੇ ਵਾਲਿਆਂ ਦੇ ਸਮਾਗਮ ਚਲਦੇ ਹਨ। ਇਸ ਵਿਚ ਵੱਖ-ਵੱਖ ਸਮਾਰੋਹ, ਰਿਪੋਰਟਾਂ, ਵਿਦਵਾਨਾਂ ਵਲੋਂ ਖੋਜ ਪੱਤਰ ਪੜ੍ਹੇ ਤੇ ਭਾਸ਼ਣ ਦਿੱਤੇ ਜਾਂਦੇ ਹਨ। ਸੰਗੀਤ, ਪੇਂਟਿੰਗ, ਕੀਰਤਨ, ਖੇਡਾਂ, ਕਵਿਤਾ, ਨਾਮ-ਸਿਮਰਨ ਅਤੇ ਭਾਸ਼ਨ ਮੁਕਾਬਲੇ ਅਤੇ ਲਿਖਤੀ ਪ੍ਰਤੀਯੋਗਤਾਵਾ ਹੁੰਦੀਆਂ ਹਨ ਤੇ ਮਰਿਯਾਦਾ ਬਾਰੇ ਅਮਲੀ-ਕਾਰਜ ਅਤੇ ਪਰਖ (ਕਵਿਜ) ਪ੍ਰੋਗਰਾਮ ਵੀ ਚਲਦੇ ਹਨ।

ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ 'ਚੋਂ

ਜ਼ੁਬਾਨੀ ਅਤੇ ਲਿਖਤੀ ਪਾਠ ਮੁਕਾਬਲੇ ਹੁੰਦੇ ਹਨ। ਬੀਬੀਆਂ ਦੇ ਸੰਮੇਲਨ ਵਿਚ ਸਿਲਾਈ, ਕਟਾਈ, ਅਤੇ ਘਰ ਦੀ ਸਜਾਵਟ ਸੰਬੰਧੀ ਮੁਕਾਬਲੇ ਵੀ ਹੁੰਦੇ ਹਨ. ਪਹਿਲੇ, ਦੂਜੇ ਤੇ ਤੀਜੇ ਨੰਬਰ ਤੇ ਆਉਣ ਵਾਲਿਆਂ ਨੂੰ ਸ੍ਰੀ ਸਤਿਗੁਰੂ ਜੀ ਦੇ ਕਰ ਕਮਲਾਂ ਦੁਆਰਾ ਇਨਾਮ ਮਿਲਣ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਖੋਜ ਪੱਤਰ ਪੜ੍ਹਨ ਤੇ ਭਾਸ਼ਣ ਦੇਣ ਵਾਲਿਆਂ ਨੂੰ ਵੀ ਸੱਚੇ ਪਾਤਸ਼ਾਹ ਵਧੀਆ ਤੋਹਫਿਆਂ ਨਾਲ ਨਿਵਾਜਦੇ ਹਨ। ਯੋਗ ਅਭਿਆਸ ਦੀਆਂ ਕਲਾਸਾਂ ਵੀ ਲਗਦੀਆਂ ਹਨ ਅਤੇ ਕਈ ਵਾਰ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਨਾਟਕ ਵੀ ਖੇਡੇ ਜਾਂਦੇ ਹਨ।

ਸੰਮੇਲਨਾਂ ਦੇ ਲਗਾਤਾਰ ਚਲਦੇ ਰਹਿਣ ਕਾਰਣ ਨੌਜਵਾਨ ਪੀੜ੍ਹੀ ਨੂੰ ਕਾਫੀ ਸਿੱਖਿਆ ਮਿਲੀ ਹੈ। ਪੁਰਾਤਨ ਗੁਰੂਆਂ ਦੇ ਜੀਵਨ ਤੇ ਸੰਖੇਪ ਲੈਕਚਰ ਅਤੇ ਗੁਰਬਾਣੀ ਦੀਆਂ ਤੁਕਾਂ 'ਤੇ ਅਧਾਰਿਤ ਲੈਕਚਰ ਸੁਣੇ। ਨੌਜਵਾਨ ਆਪਣੇ ਇਤਿਹਾਸ, ਆਪਣੇ ਵਿਰਸੇ, ਗੁਰਸਿੱਖੀ ਰਹਿਤ ਮਰਿਆਦਾ ਅਤੇ ਗੁਰਸਿੱਖ ਦਾ ਭੋਜਨ ਆਦਿ ਸਭ ਪਾਸੇ ਤੋਂ ਜਾਣਕਾਰੀ ਪ੍ਰਾਪਤ ਕਰਦੇ ਹਨ। ਗੁਰਬਾਣੀ ਦਾ ਸ਼ੁੱਧ ਪਾਠ ਉਚਾਰਣ ਕਰਨਾ ਸਿੱਖਦੇ ਹਨ। ਨਾਮਧਾਰੀ ਪਹਿਰਾਵੇ ਲਈ ਸਨਮਾਨ ਤੇ ਉਤਸ਼ਾਹ ਪੈਦਾ ਹੁੰਦਾ ਹੈ। ਪੜ੍ਹਾਈ, ਕਾਰੋਬਾਰ, ਨੌਕਰੀਆ ਅਤੇ ਘਰ ਦੇ ਹੋਰ ਕੰਮਾਂ ਕਾਰਾਂ ਅਤੇ ਰੁਝੇਵਿਆਂ ਆਦਿ 'ਚੋਂ ਨਿਕਲ ਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਕੁਝ ਦਿਨ ਇਕੱਠੇ ਹੋ ਕੇ ਬੈਠਣ ਦਾ ਮੌਕਾ ਪ੍ਰਾਪਤ ਹੁੰਦਾ ਹੈ ਅਤੇ ਗਰੀਬ ਨਿਵਾਜ ਜੀ ਤੋਂ ਪਿਆਰ, ਅਸ਼ੀਰਵਾਦ ਤੇ ਸੇਧ ਮਿਲਦੀ ਹੈ। ਇਤਨਾ ਅਨੰਦ ਆਉਂਦਾ ਹੈ ਕਿ ਸੰਮੇਲਨ ਤੋਂ ਵਿਛੜ ਕੇ ਆਪੋ ਆਪਣੇ ਘਰਾਂ ਨੂੰ ਜਾਂਦਿਆਂ ਦਿਲ ਭਰ ਆਉਂਦਾ ਹੈ।

ਕੇਂਦਰੀ ਵਿਦਿਅਕ ਜਥੇ ਵਲੋਂ ਸਮੇਂ ਸਮੇਂ 'ਤੇ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਪੁਸਤਕਾਂ ਛਾਪੀਆਂ ਜਾਂਦੀਆਂ ਰਹੀਆਂ ਹਨ। ਹੁਣੇ ਸੰਨ ੧੯੯੧ ਵਿਚ ਕੇਂਦਰੀ ਨਾਮਧਾਰੀ ਵਿਦਿਅਕ ਜਥੇ ਵਲੋਂ ਇਕ ਜਾਣਕਾਰੀ ਭਰਪੂਰ ਪੁਸਤਕ ਸਿੱਖ ਇਤਿਹਾਸ ਦੇ ਚੋਣਵੇਂ ਸਵਾਲ ਜਵਾਬ ਛਾਪੀ ਗਈ ਹੈ। ਸੰਗੀਤ ਅਤੇ ਰਾਗ ਵਿਦਿਆ ਤਾਂ ਨੌਜਵਾਨ ਪਹਿਲਾਂ ਵੀ ਸਿੱਖਦੇ ਸਨ, ਪਰ ਵਿਦਿਅਕ ਜਥੇ ਦੀ ਹੋਂਦ ਨੇ ਇਸ ਪ੍ਰੋਗਰਾਮ ਨੂੰ ਜਥੇਬੰਦਕ ਰੂਪ ਦਿੱਤਾ ਅਤੇ ਮੁਕਾਬਲੇ ਦੀ ਭਾਵਨਾ ਪੈਦਾ ਕਰ ਕੇ ਹੋਰ ਵੀ ਤਰੱਕੀ ਦਿੱਤੀ। ਜਥਿਆਂ ਵਲੋਂ ਸੰਗੀਤ ਸੰਮੇਲਨਾਂ ਦਾ ਆਯੋਜਨ ਵੀ ਕੀਤਾ ਜਾਂਦਾ ਰਿਹਾ ਹੈ।

ਨਾਮਧਾਰੀ ਨੌਜਵਾਨ ਅਜ ਸਮਾਜ ਵਿਚ ਚੰਗੇ ਰਾਜ-ਨੀਤਕ, ਵਿਉਪਾਰੀ, ਡਾਕਟਰ, ਇੰਜੀਨੀਅਰ, ਸਾਹਿਤਕਾਰ, ਸੰਗੀਤਕਾਰ, ਖਿਡਾਰੀ, ਪ੍ਰੋਫੈਸਰ, ਅਧਿਆਪਕ ਅਤੇ ਹੋਰ ਚੰਗੇ ਚੰਗੇ ਅਹੁਦਿਆਂ 'ਤੇ ਸੁਸ਼ੋਭਿਤ ਹਨ। ਸੰਮੇਲਨਾਂ ਵਿਚ ਹਿੱਸਾ ਲੈ ਚੁੱਕੇ ਨੌਜਵਾਨ ਤੇ ਬੱਚੇ ਬੱਚੀਆਂ ਆਪਣੇ ਆਪ ਨੂੰ ਨਾਮਧਾਰੀ ਸਮਾਜ ਦਾ ਇਕ ਅੰਗ ਮੰਨਦੇ ਹੋਏ, ਸ੍ਰੀ ਸਤਿਗੁਰੂ ਜੀ ਦੇ ਹੁਕਮਾਂ ਅਨੁਸਾਰ, ਨਾਮਧਾਰੀ ਮਰਿਆਦਾ ਅਨੁਸਾਰ ਚੱਲਣ ਦਾ ਯਤਨ ਕਰਦੇ ਹਨ।

ਇੰਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਨੌਜਵਾਨ ਵਰਗ ਨੂੰ, ਵਿਦਿਅਕ ਜਥਿਆਂ ਦੇ ਰੂਪ ਵਿਚ ਸੰਗਠਿਤ ਕਰਕੇ ਮਰਿਆਦਾ, ਅਨੁਸ਼ਾਸਨ, ਏਕਤਾ ਅਤੇ ਮਨੋਬਲ ਦੀ ਸ਼ਕਤੀ ਪ੍ਰਦਾਨ ਕਰਨ ਦੀ ਕ੍ਰਿਪਾਲਤਾ ਕਰ ਰਹੇ ਹਨ। ਸੋ ਸਾਡਾ ਸਭ ਦਾ ਫਰਜ਼ ਬਣਦਾ ਹੈ ਕਿ ਆਪਣੇ ਬੱਚਿਆਂ ਨੂੰ ਇਨ੍ਹਾਂ ਵਿਦਿਅਕ ਸੰਮੇਲਨਾਂ 'ਤੇ ਲਿਆਈਏ ਤਾਂ ਜੋ ਉਨ੍ਹਾਂ ਨੂੰ ਨਾਮਧਾਰੀਪਣੇ ਦਾ ਪਤਾ ਲੱਗੇ।

੧੯੯੨ ਵਿਚ ਦਿੱਲੀ ਵਿਖੇ ਹੋਇਆ ਨਾਮਧਾਰੀ ਵਿਦਿਅਕ ਸੰਮੇਲਨ, ਆਪਣੀ ਮਿਸਾਲ ਆਪ ਸੀ। ਬੰਗਲੌਰ ਵਿਖੇ ਹੋਇਆ ੧੯੯੩ ਦਾ ਵਿਦਿਅਕ ਸੰਮੇਲਨ ਇਤਿਹਾਸ ਦੇ ਪੰਨਿਆਂ ਤੇ ਇਕ ਆਦਰਸ਼ਕ ਸੰਮੇਲਨ ਵਜੋਂ ਅੰਕਿਤ ਹੋ ਚੁੱਕਾ ਹੈ। ਇਸ ਸਾਲ ੧੯੯੪ ਵਿਚ ਚੰਗੀਗੜ੍ਹ ਵਿਖੇ ਹੋਣ ਵਾਲੇ ਵਿਦਿਅਕ ਸੰਮੇਲਨ ਦੀ ਸਫਲਤਾ ਦੀ ਅਸੀਂ ਕਾਮਨਾ ਕਰਦੇ ਹਾਂ ਤੇ ਇਸ ਦੀ ਸਫਲਤਾ ਲਈ ਸ੍ਰੀ ਸਤਿਗੁਰੂ ਜੀ ਦੇ ਚਰਨਾਂ 'ਚ ਅਰਦਾਸ ਕਰਦੇ ਹਾਂ।

---

ਇਕ ਰੁੱਖ ਆਪਣੇ ਫਲਾਂ ਤੋਂ ਪਛਾਣਿਆਂ ਜਾਂਦਾ ਹੈ। ਇਸ ਤਰ੍ਹਾਂ ਆਦਮੀ ਦਾ ਧਰਮ ਉਸ ਦੇ ਅਮਲਾਂ ਤੋਂ ਪਤਾ ਲਗਦਾ ਹੈ। ਨਿਰਾ ਇਹ ਕਹਿਣਾ ਕਿ ਮੈਂ ਫਲਾਣੇ ਨਬੀ ਜਾਂ ਅਵਤਾਰ ਤੇ ਯਕੀਨ ਰੱਖਦਾ ਹਾਂ ਕੁਝ ਨਹੀਂ ਸੰਵਾਰ ਸਕਦਾ ਜਦ ਤਕ ਸਾਰੇ ਅਮਲ ਉਸ ਦੇ ਕਹੇ ਅਨੁਸਾਰ ਨ ਹੋਣ।

—ਭਾਈ ਜੋਧ ਸਿੰਘ ਭੂਮਿਕਾ ਨਾਨਕ ਬਾਣੀ

ਮਾਲੇਰਕੋਟਲਾ ਵਿਚ ਅੰਗਰੇਜ਼ ਅਫ਼ਸਰ ਮਿਸਟਰ ਕਾਵਨ ਦੀ ਦਾੜ੍ਹੀ ਫੜਨ ਦੇ ਸਿੱਟੇ ਵਜੋਂ ਸ਼ਹੀਦ ਹੋਣ ਵਾਲਾ ਬਾਲਕ ਬਿਸ਼ਨ ਸਿੰਘ ਹਮੇਸ਼ਾ ਹੀ ਨਾਮਧਾਰੀ ਹਿਰਦਿਆਂ ਵਿਚ ਜੋਸ਼ ਭਰਦਾ ਰਿਹਾ ਹੈ। ਇਸ ਬਾਲਕ ਸ਼ਹੀਦ ਦੀ ਯਾਦ ਵਿਚ ਦਿੱਲੀ ਵਿਚ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਸਥਾ ਤ ਕੀਤਾ ਗਿਆ।

ਹੇਠਲੀ ਤਸਵੀਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਵਿਧੀਵਤ ਉਦਘਾਟਨ ਸਮੇਂ ਦੀ ਹੈ।





# ਸਾਲਾਨਾ ਸੰਮੇਲਨ ਸ੍ਰੀ ਭੈਣੀ ਸਾਹਿਬ ਦੇ ਦ੍ਰਿਸ਼



ਖਬੇ ਤੋਂ ਠਾਕਰ ਉਦੇ ਸਿੰਘ ਦਿਲਰੁਬਾ ਵਾਦਨ, ਹਰਭਜਨ ਸਿੰਘ ਸਿਤਾਰ, ਸਤਿਗੁਰੂ ਜੀ ਅਤੇ ਸੰਗਤ, ਧਰਮਬੀਰ ਸਿੰਘ ਦਾ ਭਾਸ਼ਨ ।

ਦੂਸਰੀ ਕਤਾਰ, ਬਲਬੀਰ ਸਿੰਘ ਦਾ ਤਬਲਾ ਵਾਦਨ, ਸੁਖਵਿੰਦਰ ਸਿੰਘ ਪਿੰਕੀ ਦਾ ਤਬਲਾ ਵਾਦਨ, ਬਲਜੀਤ ਸਿੰਘ ਹਾਰਮੋਨੀਅਮ ਨਾਲ, ਹਰਜਿੰਦਰ ਸਿੰਘ ਜਬਲਪੁਰ ਤਬਲਾ ਵਾਦਨ, ਹਰਬੰਸ ਸਿੰਘ ਘੁਲਾ ਗਾਇਨ, ਡਾ. ਅਜਮੇਰ ਸਿੰਘ ਦਾ ਸਿਤਾਰ ਵਾਦਨ ।

# ਪ੍ਰਮੁਖ ਕਾਰਜ ਕਰਤਾ



ਸ. ਹਰਵਿੰਦਰ ਸਿੰਘ ਹੰਸਪਾਲ
ਭਾਰਤੀ ਡੈਲੀਗੇਸ਼ਨ ਨਾਲ ਯੂ. ਐਨ. ਓ. ਵਿਚ



ਸ. ਤੀਰਥ ਸਿੰਘ
ਹੰਸਪਾਲ



ਸ. ਨਰਿੰਦਰ ਸਿੰਘ ਸੰਪਾਦਕ
ਯੁਗ ਮਰਯਾਦਾ ਮੰਡੀ



ਸ. ਅਤਿੰਦਰਪਾਲ ਸਿੰਘ
ਭੋਪਾਲ

# ਵਿਦਿਅਕ ਜਥੇ ਦੇ ਸਹਿਯੋਗੀ


ਸ੍ਰੀ ਠਾਕਰ ਦਲੀਪ ਸਿੰਘ ਜੀ


ਠਾਕਰ ਊਦੇ ਸਿੰਘ ਜੀ


ਗਿਆਨ ਮਾਰਤੰਡ
ਪੰਡਿਤ ਗੋਪਾਲ ਸਿੰਘ ਜੀ


ਸ. ਸੇਵਾ ਸਿੰਘ ਜੀ
ਤੰਬੂਆਂ ਵਾਲੇ


ਸ. ਹਰਭਜਨ ਸਿੰਘ
ਔਰੰਗਾਬਾਦ

# ਵਿਦਿਅਕ ਜਥੇ ਦੇ ਸਹਾਇਕ



ਸ. ਤਾਰਾ ਸਿੰਘ ਅਨਜਾਣ
ਸੰਪਾਦਕ ਸਤਿਜੁਗ



ਸ੍ਰੀ ਪ੍ਰੀਤਮ ਸਿੰਘ ਕਵੀ
ਸਾਬਕਾ ਸੰਪਾਦਕ ਸਤਿਜੁਗ



ਸੰਤ ਆਤਮਾ ਸਿੰਘ ਸਨਖਤਰਵੀ
ਸਾਬਕਾ ਸੰਪਾਦਕ ਸਤਿਜੁਗ



ਸਵ: ਸ. ਮੇਹਰ ਸਿੰਘ ਕਾਨ੍ਹਪੁਰ
ਲੇਖਕ

# ਵਿਦਿਅਕ ਜਥੇ ਦੇ ਸਹਿਯੋਗੀ



ਸਵ: ਗੁਰਭਜਨ ਸਿੰਘ ਨਿੱਜੀ ਸਕੱਤਰ



ਸੰਤ ਤਰਸੇਮ ਸਿੰਘ ਜੀ ਨਿੱਜੀ ਸਕੱਤਰ



ਸੰਤ ਦਿਆਲ ਸਿੰਘ ਪ੍ਰਬੰਧਕ ਭੈਣੀ ਸਾਹਿਬ



ਸਵ: .ਸੂਬਾ ਅਮਰੀਕ ਸਿੰਘ ਜੀ

# ਪ੍ਰਮੁਖ ਕਾਰਜ ਕਰਤਾ



ਸ. ਸਰਦਾਰ ਸਿੰਘ ਪ੍ਰਧਾਨ, ਬੈਂਕਾਕ ਜੱਥਾ



ਸੂਬਾ ਸਤਿਨਾਮ ਸਿੰਘ ਨੈਰੋਬੀ



ਸ. ਰਾਜਿੰਦਰ ਸਿੰਘ ਚਾਨਾ
ਪ੍ਰਧਾਨ ਨਾਮਧਾਰੀ ਸੰਗਤ ਯੂ. ਕੇ.



ਸੁਰਜੀਤ ਸਿੰਘ ਜੀਤ
ਰਿਸਰਚ ਸਕਾਲਰ, ਲੰਡਨ

# ਮੇਜ਼ਬਾਨ ਜੱਥਾ

ਨਾਮਧਾਰੀ ਵਿਦਿਅਕ ਜਥਾ, ਚੰਡੀਗੜ੍ਹ ਦੀ ਐਗਜ਼ੈਕਟਿਵ ਦੇ ਮੈਂਬਰ



ਬੈਠੇ ਹੋਏ (ਖੱਬ ਤੋਂ ਸੱਜੇ)—ਸ. ਜਸਵੰਤ ਸਿੰਘ ਠੇਕੇਦਾਰ, ਸ. ਮਹਿੰਦਰ ਸਿੰਘ ਮੁਖ ਸਲਾਹਕਾਰ, ਸ. ਪਵਿਤਰ ਸਿੰਘ ਪ੍ਰਧਾਨ, ਸੰਤ ਮੰਗਲ ਸਿੰਘ ਚੇਅਰਮੈਨ, ਸੂਬਾ ਪਰਮਜੀਤ ਸਿੰਘ, ਸ. ਗੁਰੂਬਚਨ ਸਿੰਘ ਜਨਰਲ ਸਕੱਤਰ, ਸ. ਚੰਨਣ ਸਿੰਘ ਕਨਵੀਨਰ, ਸ. ਜੋਗਾ ਸਿੰਘ ਚੇਅਰਮੈਨ ਉਗਰਾਹੀ ਕਮੇਟੀ।

ਖੜ੍ਹੇ—ਸ. ਹਰਜੀਤ ਸਿੰਘ ਵਿਤ ਸਕੱਤਰ, ਸ: ਹਰਭਜਨ ਸਿੰਘ ਸਲੂਜਾ ਮੀਤ ਪ੍ਰਧਾਨ, ਸ: ਰਣਜੀਤ ਸਿੰਘ ਹੰਸਪਾਲ, ਸ. ਦਲਜੀਤ ਸਿੰਘ, ਸ. ਸੰਪੂਰਨ ਸਿੰਘ. ਸ. ਅਮੋਲਕ ਸਿੰਘ (ਪਰਬੰਧ ਮੁਖੀ) ਸ. ਅਜੀਤ ਸਿੰਘ, ਸ. ਜੁਗਿੰਦਰ ਸਿੰਘ, ਸੁਰਿੰਦਰ ਸਿੰਘ, ਸ. ਹਰਿੰਦਰਜੀਤ ਸਿੰਘ, ਸ. ਭਗਤ ਸਿੰਘ।

# ਸਿੱਖ ਵਿਚਾਰਧਾਰਾ ਦਾ ਕੇਂਦਰੀ ਬਿੰਦੂ

ਜਗਦੀਸ਼ ਸਿੰਘ

ਜਦੋਂ ਦਾ ਸੰਸਾਰ ਹੋਂਦ ਵਿਚ ਆਇਆ ਹੈ ਓਦੋਂ ਤੋਂ ਹੀ ਮਨੁੱਖ ਜਾਤੀ ਨੂੰ ਰਾਹ ਵਿਖਾਉਣ ਲਈ ਗੁਰੂ, ਪੀਰ, ਪੈਗੰਬਰ ਅਤੇ ਰਹਿਨੁਮਾ ਆਉਂਦੇ ਰਹੇ ਹਨ। ਇਤਿਹਾਸ ਵਿਚ ਅਨੇਕਾਂ ਫਲਸਫ਼ੇ ਧਰਮ ਅਤੇ ਪੰਥ ਸਾਹਮਣੇ ਆਏ ਅਤੇ ਅਲੋਪ ਹੋਏ। ਸਮੇਂ ਦੇ ਨਾਲ ਨਾਲ ਮਨੁਖੀ ਸੋਚ ਅਤੇ ਵਿਵਹਾਰ ਵਿਚ ਤਬਦੀਲੀਆਂ ਆਉਂਦੀਆਂ ਰਹੀਆਂ ਹਨ ਅਤੇ ਇਹ ਧਰਮ ਮਾਨਵ ਚੇਤਨਤਾ ਦੇ ਲੰਮੇ ਪੰਧ ਵਿਚ ਮੀਲ-ਪੱਥਰਾਂ ਵਾਂਗ ਸੁਸ਼ੋਭਤ ਹੋ ਗਏ।

ਅੱਜ ਵੀ ਸੰਸਾਰ ਵਿਚ ਅਨੇਕਾਂ ਧਰਮ, ਮਜ਼ਹਬ ਅਤੇ ਜਨ-ਸਮੂਹ ਹਨ ਜਿਨ੍ਹਾਂ ਦੇ ਆਪੋ ਆਪਣੇ ਅਧਾਰ ਹਨ ਅਤੇ ਵਖ ਵਖ ਭੂਮਿਕਾਵਾਂ ਹਨ। ਇਨ੍ਹਾਂ ਜਨ-ਸਮੂਹਾਂ ਦੇ ਨਾਮ ਵੀ ਵਖ ਵਖ ਹਨ ਜਿਨ੍ਹਾਂ ਦਾ ਆਧਾਰ ਜਾਂ ਤਾਂ ਕੋਈ ਇਲਾਕਾ ਹੈ ਜਾਂ ਉਹਨਾਂ ਦੇ ਧਰਮ ਗੁਰੂ, ਪੈਗੰਬਰ, ਇਸ਼ਟ ਦੇਵ ਦਾ ਨਾਮ ਜਾਂ ਕੋਈ ਹੋਰ ਗੁਣ। ਸਿੰਧ ਦਰਿਆ ਦੇ ਨਾਮ ਤੇ ਭਾਰਤ ਦਾ ਨਾਮ ਹਿੰਦ ਤੇ ਇੰਡੀਆ ਪਿਆ ਅਤੇ ਲੋਕਾਂ ਦਾ ਨਾਮ ਹਿੰਦੂ ਪ੍ਰਚਲਤ ਹੋਇਆ। ਕੋਸ਼ ਦੇ ਅਰਥਾਂ ਵਿਚ ਹਿੰਦੂ ਕੋਈ ਧਰਮ ਨਹੀਂ। ਇਹ ਇਕ ਇਲਾਕੇ ਦੇ ਇਕ ਸਭਿਆਚਾਰ ਵਾਲੇ ਲੋਕਾਂ ਦਾ ਹੀ ਨਾਮ ਹੈ, ਪਰ ਫਿਰ ਵੀ ਇਸ ਨਾਮ ਤੇ ਇਕ ਧਰਮ ਦਾ ਨਾਮ ਸਥਾਪਤ ਹੋ ਚੁਕਾ ਹੈ। ਸੋ ਹਿੰਦੂ ਧਰਮ ਇਕ ਇਲਾਕੇ ਦੇ ਨਾਮ ਨਾਲ ਜੁੜਿਆ ਹੋਇਆ ਹੈ। ਮਹਾਤਮਾ ਬੁੱਧ ਜੀ ਦਾ ਅਸਲੀ ਨਾਮ ਭਾਵੇਂ ਕੁਝ ਹੋਰ ਸੀ, ਪਰ ਉਹ ਮਹਾਤਮਾ ਬੁੱਧ ਦੇ ਨਾਮ ਤੇ ਦੇਸ ਵਿਦੇਸ਼ ਵਿਚ ਵਿਖਿਆਤ ਹੋਏ ਅਤੇ ਉਹਨਾਂ ਦੇ ਮੱਤ ਦਾ ਨਾਮ ਬੁੱਧ ਮੱਤ ਪ੍ਰਚਲਤ ਹੋ ਗਿਆ। ਪੈਗੰਬਰ ਜਰਤੁਸ਼ਤ ਦੇ ਨਾਂਅ ਤੇ ਜ਼ੋਰਐਸਟਰੀ ਧਰਮ ਅਤੇ ਹਜ਼ਰਤ ਈਸਾ ਦੇ ਨਾਮ ਤੇ ਈਸਾਈ ਧਰਮ ਕਾਇਮ ਹੈ। ਭਾਈ ਕਾਹਨ ਸਿੰਘ ਅਨੁਸਾਰ ਇਸਲਾਮ ਦਾ ਨਾਮ ਸਲਮ ਸ਼ਬਦ ਤੋਂ ਬਣਿਆ ਹੈ ਜਿਸ ਦਾ ਅਰਥ ਹੈ ਖੁਦਾ ਦੀ ਰਜ਼ਾ ਨੂੰ ਅੰਗੀਕਾਰ ਕਰਨਾ। ਇਸ ਮਜ਼ਹਬ ਦੇ ਪੈਰੋਕਾਰ ਮੁਸਲਿਮ ਅਥਵਾ ਮੁਸਲਮਾਨ ਕਹਾਏ।

ਪਰ ਗੁਰੂ ਨਾਨਕ ਦੇਵ ਜੀ ਦੇ ਪੈਰੋਕਾਰਾਂ ਦਾ ਨਾਮ, ਸ਼ੁਰੂ ਵਿਚ ਨਾਨਕ ਪੰਥੀ ਕਹਾਉਣ ਦੇ ਬਾਵਜੂਦ ਵੀ 'ਸਿੱਖ' ਕਰਕੇ ਮਸ਼ਹੂਰ ਹੋਇਆ। ਇਸ ਦਾ ਕੀ ਕਾਰਨ ਹੈ? ਇਹ ਨਾਮ ਲੋਕਾਂ ਵਲੋਂ ਹੀ ਪ੍ਰਸਿਧ ਕੀਤਾ ਗਿਆ। ਨਾਨਕ ਪੰਥ ਅਤੇ ਫੇਰ ਖਾਲਸਾ ਪੰਥ ਕਹਾਉਣ ਦੇ ਬਾਵਜੂਦ ਮੁਖ ਤੌਰ ਤੇ ਇਸ ਧਰਮ ਦੇ ਅਨੁਯਾਈ 'ਸਿੱਖ' ਹੀ ਕਹਾਉਂਦੇ ਹਨ। ਸਿੱਖ ਪੰਜਾਬੀ ਭਾਸ਼ਾ ਵਿਚ ਸ਼ਿਸ਼ ਜਾਂ ਚੇਲੇ ਨੂੰ ਕਹਿੰਦੇ ਹਨ। ਇਕਲੌਤਰੇ ਰੂਪ ਵਿਚ ਸਿੱਖ ਦੀ ਸੁਤੰਤਰ ਹਸਤੀ ਨਹੀਂ ਹੈ। ਜੇ ਸਿੱਖ ਹੈ ਤਾਂ ਉਹ ਜ਼ਰੂਰ ਕਿਸੇ ਗੁਰੂ ਦਾ ਹੀ ਸਿੱਖ ਹੈ। ਇਵੇਂ ਜੇ ਕੋਈ ਗੁਰੂ ਹੈ ਤਾਂ ਨਿਸ਼ਚੇ ਹੀ ਉਹਦਾ ਕੋਈ ਸਿੱਖ ਹੋਵੇਗਾ। ਸੋ ਇਹ ਸਿਖ ਧਰਮ ਗੁਰੂ ਅਤੇ ਸਿੱਖ ਦੇ ਰਿਸ਼ਤੇ ਦੀ ਬਹੁਤ ਬਾਰੀਕ ਬਹੁਤ ਨਾਜ਼ੁਕ, ਪਰ ਅਤਿ ਹੀ ਮਜ਼ਬੂਤ ਤੰਦ ਉਪਜ ਖੜਾ ਹੈ। ਆਦਿ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਥਨ ਹੈ:

ਮਤਿ ਵਿਚਿ ਰਤਨ ਜਵਾਹਰ ਮਾਣਿਕ
ਜੇ ਇਕ ਗੁਰ ਕੀ ਸਿਖ ਸੁਣੀ

ਅਤੇ

ਸਿਖੀ ਸਿਖਿਆ ਗੁਰ ਵੀਚਾਰਿ ॥
ਨਦਰੀ ਕਰਮਿ ਲਘਾਏ ਪਾਰਿ ॥

ਸਿੱਖਾਂ ਦਾ ਪ੍ਰਮੁਖ ਧਾਰਮਕ ਗਰੰਥ, ਆਦਿ ਸ੍ਰੀ ਗਰੰਥ ਸਾਹਿਬ ਸਭ ਤੋਂ ਵਡੇ ਆਕਾਰ ਦਾ ਇਕ ਜਿਲਦ ਵਿਚ ਧਾਰਮਕ ਗਰੰਥ ਹੈ। ੧੪੩੦ ਪੰਨਿਆਂ ਦਾ ਗਰੰਥ ਧਾਰਮਕ ਚਿੰਤਨ ਅਤੇ ਸਾਹਿਤ ਦੇ ਇਤਿਹਾਸ ਵਿਚ ਇਕ ਅਲੋਕਾਰੀ ਵਰਤਾਰਾ ਹੈ। ਇਸ ਵਿਚ ਆਦਿ ਕਾਲ ਤੋਂ ਵੀ ਪਹਿਲਾਂ ਸੁੰਨ ਸਮਾਧੀ ਦੇ ਸਮੇਂ ਤੋਂ ਲੈ ਕੇ ਭਾਰਤ ਵਿਚ ਪ੍ਰਚਲਤ ਵਿਸ਼ਵਾਸਾਂ, ਮਾਨਤਾਵਾਂ, ਧਰਮਾਂ ਅਤੇ ਲੋਕਾਚਾਰ ਦੇ ਹਵਾਲੇ ਅਤੇ ਟਿਪਣੀਆਂ ਮਿਲਦੀਆਂ ਹਨ। ਇਹ ਗਰੰਥ ਇਸ ਕਰਕੇ ਵੀ ਵਿਲੱਖਣ ਹੈ ਕਿਉਂਕਿ ਇਹ ਇਕੋ ਇਕ ਧਾਰਮਕ ਗਰੰਥ ਹੈ ਜਿਸ ਵਿਚ ਧਰਮ ਦੇ ਰਚਨਹਾਰਿਆਂ ਦੀ ਆਪਣੀ

ਬਾਣੀ ਹੈ ਅਤੇ ਉਹਨਾਂ ਆਪਣੇ ਸਮੇਂ ਵਿਚ ਹੀ ਦਰਜ ਕੀਤੀ ਹੈ ਅਤੇ ਇਸ ਦੀ ਸੰਪਾਦਨਾ ਵੀ ਖੁਦ ਕੀਤੀ ਹੈ। ਇਸ ਦੀ ਇਕ ਸਭ ਤੋਂ ਵਡੀ ਅਤੇ ਅਦੁੱਤੀ ਸਿਫਤ ਹੈ ਕਿ ਇਸ ਵਿਚ ਸਿੱਖ ਮੱਤ ਦੇ ਸੰਸਥਾਪਕ ਸਤਿਗੁਰੂ ਹਸਤੀਆਂ 'ਚੋਂ ਛੇ ਗੁਰੂ ਸਾਹਿਬਾਨ ਦੀ ਆਪਣੀ ਰਚਨਾ ਦੇ ਨਾਲ ਜਿਨ੍ਹਾਂ ਮਹਾਂਪੁਰਖਾਂ ਦੀ ਰਚਨਾ ਦਰਜ ਕੀਤੀ ਗਈ ਹੈ ਉਹਨਾਂ ਸਾਰਿਆਂ ਦਾ ਨਾ ਤਾਂ ਧਰਮ ਇਕ ਸੀ, ਨਾ ਜ਼ਾਤ, ਨਾ ਬੋਲੀ ਅਤੇ ਨਾ ਹੀ ਇਲਾਕਾ ਸਾਂਝਾ ਸੀ।

ਸਾਰੇ ਬਾਣੀਕਾਰਾਂ ਦੇ ਬਹੁ-ਪਤਿਆਂ ਬਾਰੇ ਇਤਿਹਾਸ-ਕਾਰਾਂ ਵਿਦਵਾਨਾਂ ਦੀ ਰਾਇ ਵਿਚ ਕਿਤੇ ਕਿਤੇ ਭਾਵੇਂ ਕੁਝ ਫਰਕ ਹੈ, ਪਰ ਛੇ ਗੁਰੂ ਸਾਹਿਬ ਹੀ ਪੰਜਾਬ ਦੇ ਖੱਤਰੀ ਸਨ। ਪੰਜਾਬੀ ਯੂਨੀਵਰਸਿਟੀ ਵਲੋਂ ਪ੍ਰਕਾਸ਼ਤ ਗੁਰੂ ਗਰੰਥ ਰਤਨਾਵਲੀ ਅਨੁਸਾਰ ਬਾਬਾ ਫ਼ਰੀਦ ਪੰਜਾਬ ਦੇ ਸੂਫ਼ੀ ਮੁਸਲ-ਮਾਨ ਸਨ। ਜੈ ਦੇਵ ਬੰਗਾਲ ਦੇ ਬ੍ਰਾਹਮਣ ਸਨ ਅਤੇ ਸੰਸਕ੍ਰਿਤ ਦੇ ਵਿਦਵਾਨ ਸਨ। ਤ੍ਰਿਲੋਚਨ ਜੀ ਮਹਾਂਰਾਸ਼ਟਰ ਦੇ ਰਹਿਣ ਵਾਲੇ ਵੈਸ਼, ਨਾਮਦੇਵ ਜੀ ਮਹਾਰਾਸ਼ਟਰ ਦੇ ਅਤੇ ਜ਼ਾਤ ਵਲੋਂ ਛੀਂਬੇ ਸਨ। ਪਹਿਲਾਂ ਕਸਾਈ ਦਾ ਕਿੱਤਾ ਕਰਨ ਵਾਲੇ ਸਦਨਾ ਜੀ ਸਿੰਧ ਨਿਵਾਸੀ ਸਨ। ਬੇਣੀ ਜੀ ਬਾਰੇ ਨਿਸਚਿਤ ਤੌਰ ਤੇ ਕੁਝ ਪਤਾ ਨਹੀਂ। ਹਿੰਦੂ-ਮੁਸਲਮ ਸਾਂਝੇ ਮਜ਼ਹਬ ਵਾਲੇ ਕਬੀਰ ਜੀ ਜ਼ਾਤ ਦੇ ਜੁਲਾਹੇ ਅਤੇ ਨਿਵਾਸੀ ਬਨਾਰਸ ਉਤਰ ਪ੍ਰਦੇਸ਼ ਦੇ ਸਨ। ਰਵਿਦਾਸ ਜੀ ਆਪਣੀ ਜ਼ਾਤ ਚਮਾਰ ਬਾਰ ਬਾਰ ਕਹਿੰਦੇ ਬਨਾਰਸ ਹੀ ਰਹਿੰਦੇ ਸਨ। ਪੀਪਾ ਜੀ ਮੇਵਾੜ ਰਾਜਸਥਾਨ ਦੇ ਇਕ ਚੌਹਾਨ ਰਾਜਾ ਸਨ ਅਤੇ ਸੈਨ ਬਿਦਰ ਜਾਂ ਬਾਂਧ ਗੜ੍ਹ ਦੇ ਰਾਜਾ ਦੇ ਨੌਕਰ ਅਤੇ ਨਾਈ ਦਾ ਪੇਸ਼ਾ ਕਰਨ ਵਾਲੇ ਸਨ। ਧੰਨਾ ਜੀ ਰਾਜਸਥਾਨ ਦੇ ਜੱਟ ਸਨ। ਭੀਖਨ ਕਾਕੋਰੀ ਲਖਨਊ ਦੇ ਮੁਸਲਮਾਨ ਸੂਫ਼ੀ ਫ਼ਕੀਰ। ਪਰਮਾਨੰਦ ਕਨੌਜ ਦੇ ਬ੍ਰਾਹਮਣ (ਮੈਕਾਲਫ ਅਨੁਸਾਰ ਮਹਾਂਰਾਸ਼ਟਰ ਨਿਵਾਸੀ) ਸਨ। ਸੂਰਦਾਸ ਅਵਧ (ਉਤਰ ਪ੍ਰਦੇਸ਼) ਦੇ ਬ੍ਰਾਹਮਣ (ਡਾ: ਅਮਰ ਭਾਰਤੀ ਅਨੁਸਾਰ ਪੰਜਾਬ ਦੇ) ਸਨ। ਭਾਈ ਮਰਦਾਨਾ ਪੰਜਾਬ ਦੇ ਮੁਸਲਿਮ ਮਰਾਸੀ, ਬਾਬਾ ਸੁੰਦਰ ਪੰਜਾਬ ਦੇ ਖੱਤਰੀ, ਰਾਇ ਬਲਵੰਡ ਪੰਜਾਬੀ ਭੱਟ ਤੇ ਭਾਈ ਸੱਤਾ ਡੂਮ ਜ਼ਾਤ ਦੇ ਹਜ਼ੂਰੀ ਕੀਰਤਨੀਏ ਸਨ। ਗਿਆਰਾਂ ਹਜ਼ੂਰੀ ਭੱਟ ਕਲਸਹਾਰ, ਜਾਲਪ, ਕੀਰਤ, ਭਿੱਖਾ, ਸਲਯ, ਭਲਯ, ਨਲਯ, ਗਯੰਦ, ਮਥੁਰਾ, ਬਲਯ, ਹਰਿਬੰਸ ਇਹ ਸੰਭਾਵਤ ਸੁਲਤਾਨਪੁਰ ਪੰਜਾਬ ਦੇ ਸਨ।

ਇਹਨਾਂ ਸਤਿਕਾਰ ਯੋਗ ਛੱਤੀ ਬਾਣੀਕਾਰਾਂ ਦੀ ਰਚਨਾ ਦਾ ਕੋਈ ਸਾਂਝਾ ਸੂਤਰ ਤਾਂ ਹੋਵੇਗਾ ਜਿਸ ਨਾਲ ਇਹਨਾਂ ਮਹਾਨ ਚਿੰਤਕਾਂ ਦੇ ਵਿਚਾਰਾਂ ਨੂੰ ਪਰੋਇਆ ਗਿਆ ਹੋਵੇਗਾ। ਕੋਈ ਕੇਂਦਰੀ ਬੁਨਿਆਦੀ ਥੰਮ ਤਾਂ ਹੋਵੇਗਾ ਜਿਸ ਉਤੇ ਆਦਿ ਗਰੰਥ ਦਾ ਇਹ ਮਹਾਨ ਮਹੱਲ ਉਸਾਰਿਆ ਗਿਆ। ਅਸਲ ਵਿਚ ਸਰਬ ਸਾਂਝੇ ਪਰ ਵਿਵਹਾਰ ਵਿਚ ਕੇਵਲ ਸਿੱਖਾਂ ਦੇ ਹੀ ਕਹੇ ਜਾਂਦੇ ਇਸ ਗਰੰਥ ਦੀ ਬਾਣੀ ਦੇ ਪਾਠ ਅਤੇ ਅਖੰਡ ਪਾਠ ਹਜ਼ਾਰਾਂ ਨਹੀਂ ਲੱਖਾਂ ਦੀ ਗਿਣਤੀ ਵਿਚ ਹੋ ਰਹੇ ਹਨ। ਇਹ ਜ਼ਰੂਰ ਹੀ ਕਿਸੇ ਕੇਂਦਰੀ ਬਿੰਦੂ ਦਾ ਬ੍ਰਹਿਮੰਡੀ ਵਿਸਥਾਰ ਹੈ। ਇਸ ਕੇਂਦਰੀ ਬਿੰਦੂ ਜਾਂ ਤੱਤ ਸਾਰ ਦੀ ਨਿਸ਼ਾਨਦੇਹੀ ਵਾਸਤੇ ਹੀ ਇਕ ਛੋਟੀ ਜਿਹੀ ਸਾਖੀ ਹੀ ਅਸੀਂ ਇਥੇ ਲਿਖਣਾ ਯੋਗ ਸਮਝਦੇ ਹਾਂ।

ਆਦਿ ਗਰੰਥ ਦੀ ਪ੍ਰਥਮ ਬਾਣੀ ਜਪੁਜੀ ਸਾਹਿਬ ਦੇ ਅਨੇਕਾਂ ਹੀ ਟੀਕਿਆਂ ਵਿਚੋਂ ਇਕ ਸਾਧੂ ਸਦਾ ਨੰਦ ਦੀ ਕ੍ਰਿਤ ਹੈ 'ਵਿਗਿਆਨ ਅਰਕ' ਜਿਸ ਦਾ ਜ਼ਿਕਰ 'ਨਿਰੁਕਤ ਸ੍ਰੀ ਗੁਰੂ ਗਰੰਥ ਸਾਹਿਬ' ਦੀ ਭੂਮਿਕਾ ਵਿਚ ਹੈ। ਸੰਨ ੧੮੩੨ ਜਾਂ ਇਸ ਤੋਂ ਪਹਿਲਾਂ ਲਿਖੇ ਇਸ ਟੀਕੇ ਵਿਚੋਂ ਨਿਮਨ-ਲਿਖਤ ਸਾਖੀ ਦਿਤੀ ਜਾ ਰਹੀ ਹੈ :—

"ਐਸੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ਼ਿਕਾਰ ਚਲੇ ਥੇ ਤਬ ਕਹਿਤ ਭਏ ਕਿ ਕੋਊ ਐਸਾ ਸਿਖ ਹੋਇ ਜੋ ਹਮਾਰੇ ਚਰਨ ਰਕਾਬ ਧਰਣ ਮਾਤ੍ਰ ਕਾਲ ਵਿਖੇ ਸੰਪੂਰਣ ਗਿਰੰਥ ਸਾਹਿਬ ਕਾ ਭੋਗ ਪਾਵੇ। ਤਬ ਸੰਪੂਰਨ ਸਿਖ ਅਚਰਜਮਾਨ ਹੂਏ। ਜੋ ਯਹ ਅਸੰਭਵ ਬਾਤ ਹੈ। ਤਬ ਏਕ ਸਿਖ ਜੋ ਤਿਨ ਕੇ ਰਿਦੇ ਕਾ ਭੇਦੀ ਥਾ ਕਹਿਤ ਭਯਾ ਕਿ ਹੇ ਸਰਵਗਯ ਪੁਰਖ, ਦਾਸ ਕੋ ਆਗਿਆ ਹੋਇ ਤੋ ਐਸੇ ਹੀ ਕਹੋਂ। ਜਬ ਗੁਰੂ ਜੀ ਆਗਿਆ ਦੀਨੀ ਤਬ ਸਿਖ ਕਹਾ—"ਏਕੰ ਅੰਕਾਰ ਸਤਿਗੁਰ ਪ੍ਰਸਾਦਿ"। ਏਤੇ ਕਹਿਣ ਮਾਤ੍ਰ ਵਿਖੇ ਸ੍ਰੀ ਗੁਰੂ ਜੀ ਤੁਰੰਗ ਪਰ ਆਰੂਢ ਹੂਏ। ਅਰ ਬਚਨ ਕੀਆ ਕਿ ਨਿਹਾਲ ਸਿਖਾ। ਤਬ ਸਿਖੋਂ ਅਰਦਾਸ ਕਰੀ ਹੇ ਅਨੰਤ ਪੁਰਖ ਗਿਰੰਥ ਸਾਹਿਬ ਤੋਂ ਜਿਤੁ ਕਾ ਤਿਉ ਰਹਯਾ।

ਤਬ ਸ੍ਰੀ ਗੁਰੂ ਜੀ ਕਹਾ ਕਿ "ਗਿਰੰਥ ਸਾਹਿਬ ਏਤਾ ਹੀ ਮਾਤ੍ਰ ਹੈ। ਆਗੇ ਇਸ ਕਾ ਪ੍ਰਮਾਰਥ ਹੈ। ਅਰਥ ਯਹ ਕਿ ਟੀਕਾ ਹੈ।"

ਉਪਰ ਦੱਸੀ ਛੋਟੀ ਜਿਹੀ ਸਾਖੀ ਤੋਂ ਹੁਣ ਸਪਸ਼ਟ ਹੋ ਗਿਆ ਹੈ ਕਿ ਸ੍ਰੀ ਗਰੰਥ ਸਾਹਿਬ ਦਾ ਕੇਂਦਰੀ ਵਿਚਾਰ ਬਿੰਦੂ, ਸਾਰੇ ਸਿਖ ਮਹੱਲ ਦਾ ਬੁਨਿਆਦੀ ਸਤੰਭ '੧ਓ ਸਤਿਗੁਰ ਪ੍ਰਸਾਦਿ' ਹੀ ਹੈ।

'੧ਓ ਸਤਿਗੁਰ ਪ੍ਰਸਾਦਿ' ਦਾ ਭਾਵ ਇਹ ਹੈ ਕਿ ਅਕਾਲ ਪੁਰਖ ਜਿਸ ਦਾ ਉਪਲਖਣ ਓਅੰਕਾਰ ਹੈ, ਸਤਿਗੁਰੂ

ਦੀ ਕਿਰਪਾ ਨਾਲ ਮਿਲਦਾ ਹੈ। ਅਰਥ ਇਹ ਹੈ ਕਿ ਸਤਿਗੁਰੂ ਦੀ ਕਿਰਪਾ ਨਾਲ ਹੀ ਅਕਾਲ ਪੁਰਖ ਮਿਲਦਾ ਹੈ। ਇਹ ਸਤਿਗੁਰੂ ਦੀ ਕਿਰਪਾ ਹੀ ਅਸਲ ਵਿਚ ਬੁਨਿਆਦੀ ਤੱਤ ਹੈ ਹੈ ਸਮੁਚੀ ਸਿੱਖ ਵਿਚਾਰਧਾਰਾ ਦਾ।

'ੴ' ਸ਼ਬਦ ਦੀ ਬਣਤਰ ਵਲ ਜਾਣਾ ਇਸ ਲੇਖ ਦਾ ਵਿਸ਼ਾ ਨਹੀਂ, ਪਰ ਇਹ ਗੱਲ ਨਿਰਵਿਵਾਦ ਹੈ ਕਿ ਭਾਰਤ ਵਿਚ ਅਨੇਕਾਂ ਮਤ-ਮਤਾਂਤਰਾਂ ਦੇ ਲੰਮੇ ਇਤਿਹਾਸ ਵਿਚ ਓਅੰਕਾਰ ਇਕੋ ਹੀ ਅਰਥ ਵਾਲਾ ਪਰਵਾਨ ਹੈ। ਓਅੰਕਾਰ ਦਾ ਅਰਥ ਈਸ਼ਵਰ ਹੀ ਹੈ। ਗੁਰੂ ਨਾਨਕ ਸਾਹਿਬ ਨੇ ਆਪ ਕਿਹਾ ਹੈ:

ਓਅੰਕਾਰਿ ਬ੍ਰਹਮਾ ਉਤਪਤਿ ॥
ਓਅੰਕਾਰੁ ਕੀਆ ਜਿਨਿ ਚਿਤਿ॥
ਓਅੰਕਾਰਿ ਸੈਲ ਜੁਗ ਭਏ ॥
ਓਅੰਕਾਰਿ ਬੇਦ ਨਿਰਮਏ ॥
ਓਅੰਕਾਰਿ ਸਬਦਿ ਉਧਰੇ ॥
ਓਅੰਕਾਰਿ ਗੁਰਮੁਖਿ ਤਰੇ ॥
ਓਨਮ ਅਖਰ ਸੁਣਹੁ ਬੀਚਾਰੁ ॥
ਓਨਮ ਅਖਰੁ ਤ੍ਰਿਭਵਣ ਸਾਰੁ ॥

—ਰਾਮਕਲੀ ਦਖਣੀ ਓਅੰਕਾਰ
ਪੰਨਾ ੯੨੯-੩੦

ਇਸ ਪੱਤਰ ਦਾ ਮੰਤਵ ਇਹ ਦੱਸਣਾ ਵੀ ਨਹੀਂ ਕਿ ਮਨੁਖ ਆਦਿ ਕਾਲ ਤੋਂ ਲੈਕੇ ਕਿਹੜੀਆਂ ਕੁਦਰਤੀ ਸ਼ਕਤੀਆਂ ਨੂੰ ਭਗਵਾਨ ਸਮਝਦਾ ਰਿਹਾ। ਕਿਹੜੇ ਕਿਹੜੇ ਦੇਵੀ ਦੇਵਤਿਆਂ ਅਗੇ ਅਰਦਾਸਾਂ ਕਰਦਾ ਰਿਹਾ। ਪਰ ਗੁਰੂ ਨਾਨਕ ਦੇਵ ਜੀ ਨੇ ਈਸ਼ਵਰ ਦੀ ਇਕੋ ਇਕ ਸੁਤੰਤਰ ਤੇ ਸਿਰਮੌਰ ਹਸਤੀ ਮੰਨੀ ਹੈ ਅਤੇ ਇਸ ਨੂੰ ਆਮ ਲੋਕਾਂ ਦੀ ਸਮਝ ਵਾਸਤੇ ੴ ਦੇ ਰੂਪ ਵਿਚ ਅੱਖਰ ਬਧ ਕੀਤਾ ਹੈ। ਆਦਿ ਗਰੰਥ ਦੇ ਸ਼ੁਰੂ ਵਿਚ ਜੋ ਮੂਲ-ਮੰਤਰ ਵਾਲਾ ਵਾਕ ਲਿਖਿਆ ਹੈ, ਉਹ ਹੈ:

"ੴ ਸਤਿਨਾਮ ਕਰਤਾ ਪੁਰਖ ਨਿਰਭਓ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ"

ਉਪ੍ਰੋਕਤ ਵਾਕ ਦੇ ਭਾਵ ਸਪਸ਼ਟ ਹੀ ਹਨ। ਓਅੰਕਾਰ (ਓਅੰ ਜਾਂ ਓਮ) ਈਸ਼ਵਰ ਇਕ ਹੈ। ਉਸ ਦਾ ਨਾਮ ਸਤਿ ਹੈ, ਸੱਚਾ ਹੈ, ਸਦਾ ਕਾਇਮ ਹੈ। ਉਹ ਸਿਰਜਨਹਾਰਾ ਹੈ। ਉਹ ਨਾ ਹੀ ਡਰਦਾ ਹੈ ਨਾ ਦੁਸ਼ਮਣੀ ਕਰਦਾ ਹੈ। ਉਹ ਸਮੇਂ ਦੀ ਸੀਮਾ ਵਿਚ ਵੀ ਨਹੀਂ ਆਉਂਦਾ ਤੇ ਜੂਨਾਂ ਵਿਚ ਵੀ ਨਹੀਂ। ਉਹ ਆਪਣੇ ਆਪ ਹੀ ਪ੍ਰਗਟ ਹੋਇਆ ਹੈ। ਗੁਰ ਪ੍ਰਸਾਦਿ ਦਾ ਅਰਥ ਹੈ ਗੁਰੂ ਦੀ ਕਿਰਪਾ ਭਾਵ ਉਪਰ ਦੱਸੀਆਂ ਸਿਫਤਾਂ ਵਾਲੇ ਈਸ਼ਵਰ ਤਕ ਪਹੁੰਚ ਗੁਰੂ ਦੀ ਕਿਰਪਾ ਨਾਲ ਹੁੰਦੀ ਹੈ।

ਆਦਿ ਗਰੰਥ ਦੇ ਆਰੰਭ ਵਿਚ ਹੀ ਦਿਤਾ ਇਹ ਈਸ਼ਵਰੀ ਮੰਗਲ ਅੰਦਰ ਵੀ ਕਈ ਥਾਈਂ ਲਿਖਿਆ ਗਿਆ ਹੈ। ਇਸ ਦੇ ਹੋਰ ਬਦਲਵੇਂ ਤੇ ਸੰਖੇਪ ਰੂਪ ਵੀ ਆਏ ਹਨ, ਸਾਰੇ ਰੂਪ ਇਸ ਪ੍ਰਕਾਰ ਹਨ:

ਪਹਿਲਾ ਰੂਪ

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ

ਦੂਜਾ ਰੂਪ

ੴ ਸਤਿਨਾਮ ਕਰਤਾ ਪੁਰਖ ਗੁਰ ਪ੍ਰਸਾਦਿ

ਤੀਜਾ ਰੂਪ

ੴ ਸਤਿਨਾਮੁ ਗੁਰ ਪ੍ਰਸਾਦਿ

ਚੌਥਾ ਰੂਪ

ੴ ਸਤਿਗੁਰ ਪ੍ਰਸਾਦਿ

ਇਸ ਨੂੰ ਇਵੇਂ ਵੀ ਪੜ੍ਹਿਆ ਜਾਂਦਾ ਹੈ:

ੴ ਸਤਿ ਗੁਰਪ੍ਰਸਾਦਿ

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਸੰਖੇਪਤਾ ਵਿਚ ਹੋਰ ਈਸ਼ਵਰੀ ਵਿਸ਼ੇਸ਼ਣ ਤਾਂ ਘਟਾਏ ਜਾਂਦੇ ਰਹੇ ਹਨ, ਪਰ ਸਤਿ ਅਤੇ ਗੁਰ ਪ੍ਰਸਾਦਿ ਅੰਤਮ ਰੂਪ ਤਕ ਕਾਇਮ ਹਨ।

ਅਮਰ ਅਜੂਨੀ ਅਰੂਪ ਈਸ਼ਵਰ ਨੂੰ ਗੁਰੂ ਦੀ ਕਿਰਪਾ ਸਦਕਾ ਦੇਖਣ ਦੀ ਗੱਲ ਗੁਰੂ ਨਾਨਕ ਦੇਵ ਜੀ ਨੇ ਖੁੱਲ੍ਹ ਕੇ ਵੀ ਕੀਤੀ ਹੈ:

ਬਿਲਾਵਲ ਮਹਲਾ ੧ ਥਿਤੀ ਘਰੁ ੧੦ ਜਤਿ

ੴ ਸਤਿਗੁਰ ਪ੍ਰਸਾਦਿ
ਏਕਮ ਏਕੰਕਾਰੁ ਨਿਰਾਲਾ ॥
ਅਮਰ ਅਜੋਨੀ ਜਾਤਿ ਨ ਜਾਲਾ ॥
ਅਗਮ ਅਗੋਚਰੁ ਰੂਪ ਨਾ ਰੇਖਿਆ।

ਖੋਜਤ ਖੋਜਤ ਘਟਿ ਘਟਿ ਦੇਖਿਆ ॥
ਜੋ ਦੇਖ ਦਿਖਾਵੈ ਤਿਸ ਕਉ ਬਲਿ ਜਾਈ ॥
ਗੁਰ ਪਰਸਾਦਿ ਪਰਮ ਪਦੁ ਪਾਈ ।

ਅਸੀਂ ਆਦਿ ਗ੍ਰੰਥ ਦੇ ਆਦਿ ਕਥਨ ਦੀ ਗਲ ਉਪਰ ਵਿਚਾਰੀ ਹੈ ਹੁਣ ਜ਼ਰਾ ਅੰਤ ਕਥਨ ਦੀ ਗਲ ਵੀ ਦੇਖ ਲਈਏ । ਇਸ ਮਹਾਨ ਗ੍ਰੰਥ ਦਾ ਨਾਨਕ ਛਾਪ ਵਾਲਾ ਅੰਤਲਾ ਸਲੋਕ ਗ੍ਰੰਥ ਦੇ ਸੰਪਾਦਕ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਲਿਖਿਆ ਹੈ ਜੋ ਇਸ ਪ੍ਰਕਾਰ ਹੈ :

ਸਲੋਕ ਮਹਲਾ ੫
ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥
ਮੈ ਨਿਰਗੁਣਆਰੇ ਕੋ ਗੁਣੁ ਨਾਹੀ
ਆਪੇ ਤਰਸ ਪਇਓਈ ॥
ਤਰਸੁ ਪਇਆ ਮਿਹਰਾਮਤਿ ਹੋਈ
ਸਤਿਗੁਰ ਸਜਣੁ ਮਿਲਿਆ ।
ਨਾਨਕ ਨਾਮ ਮਿਲੈ ਤਾਂ ਜੀਵਾਂ
ਤਨੁ ਮਨੁ ਥੀਵੈ ਹਰਿਆ ॥

ਇਸ ਅੰਤਲੇ ਸਲੋਕ ਵਿਚ ਵੀ ਸਤਿਗੁਰ ਸਜਨ ਦੇ ਤਰਸ ਮਿਹਰਾਮਤ ਭਾਵ ਕਿਰਪਾ ਦੀ ਗਲ ਕੀਤੀ ਗਈ ਹੈ । ਸਤਿਗੁਰੂ ਸਜਨ ਤੋਂ ਨਾਮ ਪ੍ਰਾਪਤ ਕਰਕੇ ਤਨ ਮਨ ਹਰਿਆ ਕਰਨ ਦੀ ਕਾਮਨਾ ਹੈ ।

ਸੋ ਅਸੀਂ ਇਹ ਨਿਰਣਾ ਕਢ ਸਕਦੇ ਹਾਂ ਕਿ ਗੁਰੂ ਗਰੰਥ ਸਾਹਿਬ ਦੀ ਬਾਣੀ ਦਾ ਸਫਰ ਗੁਰੂ ਕਿਰਪਾ ਦੀ ਯਾਚਨਾ ਤੋਂ ਗੁਰੂ ਦੀ ਕਿਰਪਾ ਦੀ ਪ੍ਰਾਪਤੀ ਤਕ ਦਾ ਸਫ਼ਰ ਹੈ ।

ਅਤੇ ਇਹਨਾਂ ਆਦਿ-ਅੰਤ ਦੇ ਸਲੋਕਾਂ ਦੇ ਅੰਦਰ ਜੋ ਅੰਮ੍ਰਿਤ ਦਾ ਸਾਗਰ ਬੰਦ ਹੈ ਉਹ ਤਾਂ ਗੁਰੂ ਸਤਿਗੁਰ ਦੇ ਸ਼ਬਦਾਂ, ਉਹਨਾਂ ਦੀ ਮਹਿਮਾ, ਉਹਨਾਂ ਦੇ ਗੁਣਾਂ ਨਾਲ ਭਰਿਆ ਪਿਆ ਹੈ । ਕਿਤੇ ਵੀ ਟੁਭੀ ਮਾਰੋ, ਕਿੰਨੀ ਡੂੰਘੀ ਮਾਰੋ ਜੋ ਰਤਨ ਉਹ ਅਮੋਲਕ ਹੋਵੇਗਾ ਅਤੇ ਉਸ ਵਿਚੋਂ ਗੁਰੂ ਕ੍ਰਿਪਾ ਦੀ ਮੋਹਰ ਦਿਸੇਗੀ ।

ਜੇ ਤੱਥਾਂ ਦੇ ਆਧਾਰ ਤੇ ਹੀ ਗਲ ਕਰਨੀ ਹੋਵੇ ਤਾਂ ੧੪੩੦ ਪੰਨਿਆਂ ਦੀਆਂ ਕੋਈ ਪੌਣੇ ਛੱਬੀ ਹਜ਼ਾਰ ਸਤਰਾਂ ਬਣਦੀਆਂ ਹਨ । ਤੁਕਾਂ ਵਧ ਬਣਦੀਆਂ ਹਨ । ਇਹਨਾਂ ਵਿਚੋਂ ਉਹ ਸਤਰਾਂ ਜਿਨ੍ਹਾਂ ਦਾ ਆਰੰਭ ਹੀ ਗੁਰੂ ਜਾਂ ਸਤਿਗੁਰੂ ਸ਼ਬਦ ਨਾਲ ਹੁੰਦਾ ਹੈ ਉਹਨਾਂ ਦੀ ਗਿਣਤੀ ਹੀ ਸਾਢੇ ਤਿੰਨ ਹਜ਼ਾਰ ਹੋ ਜਾਂਦੀ ਹੈ । ਬੇਅੰਤ ਤੁਕਾਂ ਦੇ ਅੰਦਰ ਇਹ ਸ਼ਬਦ ਗੁਰੂ ਸਤਿਗੁਰੂ ਆਏ ਹਨ । ਪੂਰੇ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਕਿੰਨੀ ਵਾਰ ਗੁਰੂ, ਗੁਰ ਅਤੇ ਸਤਿਗੁਰੂ ਸ਼ਬਦ ਲਿਖੇ ਗਏ ਹਨ ਇਹ ਗਿਣਤੀ ਵੀ ਕਰਨੀ ਬਣਦੀ ਹੈ ਪਰ ਇਕ ਹਕੀਕਤ ਨਿਰਵਿਵਾਦ ਹੈ ਕਿ ਗੁਰੂ ਅਤੇ ਸਤਿਗੁਰੂ ਸ਼ਬਦ ਵੱਖ ਵੱਖ ਪਰਸੰਗਾਂ ਵਿਚ ਆਦਿ ਗ੍ਰੰਥ ਸਾਹਿਬ ਦੀ ਸਮੁਚੀ ਬਾਣੀ ਵਿਚ ਇਵੇਂ ਵਿਆਪਕ ਹੈ ਜਿਵੇਂ ਆਕਾਸ਼ ਵਿਚ ਤਾਰੇ । ਕੇਵਲ ਗੁਰ ਪ੍ਰਸਾਦਿ ਨਾਲ ਸ਼ੁਰੂ ਹੋਣ ਵਾਲੀਆਂ ਤੁਕਾਂ ਦੀ ਗਿਣਤੀ ਇਕ ਦੋ ਜਾਂ ਦਸ ਵੀਹ ਨਹੀਂ ਇਹ ਤਿੰਨ ਸੌ ਤੋਂ ਉਤੇ ਚਲੀ ਜਾਂਦੀ ਹੈ । ਤੱਥਾਂ ਵਿਚ ਗਿਣਤੀ ਮਿਣਤੀ ਸਾਡਾ ਮੁਖ ਪਰਯੋਜਨ ਨਹੀਂ ਇਹ ਵੱਧ ਘੱਟ ਵੀ ਹੋ ਸਕਦੀ ਹੈ ਪਰ ਸੰਸਾਰ ਦਾ ਮਹਾਨ ਧਾਰਮਕ ਗ੍ਰੰਥ ਗੁਰੂ ਦੀ ਹਸਤੀ, ਗੁਰੂ ਦੀ ਮਾਨਤਾ ਅਤੇ ਗੁਰੂ ਪ੍ਰਸਾਦਿ ਦੀ ਧਾਰਨਾ ਨੂੰ ਸਥਾਪਤ ਕਰਨ ਵਾਲਾ ਚਹੁ ਜੁਗਾਂ ਵਿਚੋਂ ਹੀ ਸਭ ਤੋਂ ਵਡਾ ਗਰੰਥ ਹੈ ।

ਸਤਿਗੁਰੂ ਜਾਂ ਗੁਰੂ ਪ੍ਰਸਾਦਿ ਨਾਲ ਆਰੰਭ ਹੁੰਦੀਆਂ ਤੁਕਾ ਦਸਦੀਆਂ ਹਨ ਕਿ ਗੁਰੂ ਦੀ ਕ੍ਰਿਪਾ ਮਨੁਖ ਦੇ ਹਰ ਕੰਮ ਹਰ ਲੋੜ ਲਈ ਜ਼ਰੂਰੀ ਹੈ । ਈਸ਼ਵਰ ਪ੍ਰਾਪਤੀ ਲਈ ਵੀ ਤੇ ਸਚਾ ਰਾਹ ਵੇਖਣ ਵਾਸਤੇ ਇਸ ਕਿਰਪਾ ਦੇ ਮਹਾਂ ਸਾਗਰ ਚੋਂ ਕੁਝ ਬੂੰਦਾਂ ਨਮੂਨੇ ਵਾਸਤੇ ਇਥੇ ਪ੍ਰਾਪਤ ਕੀਤੀਆਂ ਹਨ ।

ਗੁਰ ਪ੍ਰਸਾਦਿ ਓਇ ਆਨੰਦ ਪਾਵੈ ॥
ਜਿਸੁ ਸਿਮਰਤ ਮਨਿ ਹੋਇਆ ਪ੍ਰਗਾਸਾ
ਤਾ ਕੀ ਗਤਿ ਮਿਤਿ ਕਹਨੁ ਨਾ ਜਾਵੈ ॥

ਆਸਾ ਮ: ੫
—੩੯੩

———

ਸੋ ਸਿਮਰਨ ਕਰਿ ਨਹੀ ਰਾਖੁ ਉਤਾਰਿ
ਗੁਰ ਪਰਸਾਦੀ ਉਤਰਹਿ ਪਾਰ ॥

ਕਬੀਰ : ੯੭੧

———

ਗੁਰਪਰਸਾਦੀ ਉਤਰੇ ਪਾਰਿ
ਭਉ ਭਰਮੁ ਬਿਨਸੇ ਬਿਕਾਰ ।"
ਮਨ ਤਨ ਅੰਤਰਿ ਬਸੇ ਗੁਰ ਚਰਨਾ
ਨਿਰਭੈ ਸਾਧ ਪਰੇ ਹਰਿ ਸਰਨਾ ॥

ਗੁਰੂ ਅਰਜਨ ਦੇਵ
੧੩੪੦

———

ਲਾਲਾ ਗੋਲਾ ਖਸਮ ਕਾ ਖਸਮੈ ਵਡਿਆਈ
ਗੁਰ ਪਰਸਾਦੀ ਉਬਰੇ ਹਰਿ ਕੀ ਸਰਣਾਈ

ਮ: ੧ : ੧੦੧੧

———

ਬਾਬਾ ਜਗੁ ਫਾਥਾ ਮਹਾ ਜਾਲਿ
ਗੁਰ ਪਰਸਾਦੀ ਉਬਰੇ ਸਚਾ ਨਾਮੁ ਸਮਾਲਿ

ਮ: ੧ : ੧੨

———

ਅਗਿਆਨੀ ਅੰਧੁ ਨ ਬੂਝਈ
ਸਿਰ ਊਪਰਿ ਜਮ ਖੜਗੁ ਕਲਖਾ ॥
ਗੁਰ ਪਰਸਾਦੀ ਉਬਰੇ ਜਿਨ ਹਰਿ ਰਸੁ ਚਖਾ

ਮ: ੩ : ੧੦੮੭

———

ਗੁਰ ਪਰਸਾਦੀ ਬੂਝਿ ਲੇਇ ਤਉ ਹੋਇ ਨਿਬੇਰਾ
ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰੁ ਮੇਰਾ

ਮ: ੧ : ੨੨੯

———

ਪੰਡਿਤ ਪੜਿ ਪੜਿ ਮੋਨੀ ਸਭਿ ਥਾਕੇ
ਭ੍ਰਮਿ ਭੇਖ ਥਕੇ ਭੇਖਧਾਰੀ ।
ਗੁਰ ਪ੍ਰਸਾਦਿ ਨਿਰੰਜਨੁ ਪਾਇਆ
ਸਾਚੈ ਸਬਦਿ ਵੀਚਾਰੀ

ਮ: ੩ : ੧੨੩੪

ਗੁਰ ਕਿਰਪਾ ਤੇ ਸੇ ਜਨ ਜਾਗੇ
ਜਿਨਾ ਹਰਿ ਮਨਿ ਵਸਿਆ
ਬੋਲਹਿ ਅੰਮ੍ਰਿਤ ਬਾਣੀ

ਮ: ੩ ਅਨੰਦ

———

ਕੁਰਬਾਨ ਜਾਈ ਗੁਰ ਪੂਰੇ ਅਪਨੇ ॥
ਜਿਸੁ ਪ੍ਰਸਾਦਿ ਹਰਿ ਹਰਿ ਜਪੁ ਜਪਨੇ ।

ਮ: ੫ : ੧੩੪੦

ਗੁਰ ਪਰਸਾਦੀ ਉਬਰੇ ਜਿਨ ਭਾਣਾ ਭਾਇਆ ॥
ਨਾਨਕ ਸਚੁ ਵਰਤਦਾ ਸਭ ਸਚਿ ਸਮਾਇਆ ॥

ਮ: ੫ : ੧੨੩੭

ਗੁਰ ਪ੍ਰਸਾਦਿ ਐਸੀ ਬੁਧਿ ਮਾਨੀ ॥
ਚੂਕਿ ਗਈ ਫਿਰਿ ਆਵਨ ਜਾਨੀ ॥

ਕਬੀਰ ਜੀ : ੩੩੭

———

ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ
ਚਲਤੁ ਨਦਰੀ ਆਇਆ ॥

———

ਜਲ ਅਗਨੀ ਵਿਚ ਘਿਤਿਆ
ਜਲੈ ਨ ਡੁਬੈ ਗੁਰਪ੍ਰਸ਼ਾਦਿ

ਭਾਈ ਗੁਰਦਾਸ

———

ਨਾਨਕ ਸਚਿ ਨਾਮਿ ਨਿਸਤਾਰਾ
ਕੋ ਗੁਰਪਰਸਾਦਿ ਅਘੁਲੈ

ਮ: ੧ : ੧੩੪੪

———

ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥

ਗੁਰੂ ਨਾਨਕ ਦੇਵ ਜੀ

———

ਅਣਗਿਣਤ ਤੁਕਾਂ ਹਨ ਜੋ ਗੁਰੂ ਕਿਰਪਾ ਦੀ ਮਹਿਮਾ ਦਾ ਬਖਾਨ ਕਰਦੀਆਂ ਹਨ। ਤੁਕਾਂ ਨਹੀਂ ਪੂਰੇ ਦੇ ਪੂਰੇ ਸ਼ਬਦ ਹਨ ਜੋ ਗੁਰੂ ਦੀ ਪ੍ਰੀਭਾਸ਼ਾ ਦਸਦੇ ਹਨ। ਗੁਰੂ ਦੀਆਂ ਸਿਫਤਾਂ ਅਤੇ ਕਾਰਜ ਦਸਦੇ ਹਨ ਗੁਰੂ ਕਿਰਪਾ ਦੀਆਂ ਬਰਕਤਾਂ ਦਰਸਾਉਂਦੇ ਹਨ। ਇਥੇ ਕੇਵਲ ਇਕ ਸ਼ਬਦ ਸ੍ਰੀ ਆਦਿ ਗ੍ਰੰਥ ਦੇ ਸੰਪਾਦਕ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਅੰਕਿਤ ਕਰਦੇ ਹਾਂ।

ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥
ਗੁਰ ਕੇ ਚਰਨ ਰਿਦੈ ਲੈ ਧਾਰਉ ॥
ਗੁਰ ਪਾਰਬ੍ਰਹਮ ਸਦਾ ਨਮਸਕਾਰਉ ॥
ਮਤ ਕੋ ਭਰਮਿ ਭੁਲੈ ਸੰਸਾਰਿ ॥
ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥ ਰਹਾਉ
ਭੂਲੇ ਕਉ ਗੁਰਿ ਮਾਰਗਿ ਪਾਇਆ ॥
ਅਵਰ ਤਿਆਗਿ ਹਰਿ ਭਗਤੀ ਲਾਇਆ ॥

ਜਨਮ ਮਰਨ ਕੀ ਤ੍ਰਾਸ ਮਿਟਾਈ ।।
ਗੁਰ ਪੂਰੇ ਕੀ ਬੇਅੰਤ ਵਡਾਈ ।।
ਗੁਰ ਪ੍ਰਸਾਦਿ ਊਰਧ ਕਮਲ ਬਿਗਾਸ ।।
ਅੰਧਕਾਰ ਮਹਿ ਭਇਆ ਪਰਗਾਸ ।।
ਜਿਨਿ ਕੀਆ ਸੋ ਗੁਰ ਤੇ ਜਾਨਿਆ ।।
ਗੁਰ ਕਿਰਪਾ ਤੇ ਮੁਗਧ ਮਨ ਮਾਨਿਆ ।। ੩ ।।
ਗੁਰ ਕਰਤਾ ਗੁਰ ਕਰਣੈ ਜੋਗੁ ।।
ਗੁਰੂ ਪਰਮੇਸਰ ਹੈ ਭੀ ਹੋਗ ।।
ਕਹੁ ਨਾਨਕ ਪ੍ਰਭਿ ਇਹੈ ਜਨਾਈ ।
ਬਿਨੁ ਗੁਰ ਮੁਕਤਿ ਨ ਪਾਈਐ ਭਾਈ ।।

ਵਖ ਵਖ ਸਮਿਆਂ ਤੇ ਗੁਰੂ ਵਿਅਕਤੀ ਸਿਖ ਸੇਵਕਾਂ ਨੂੰ ਪੱਤਰ ਲਿਖਦੇ ਰਹੇ ਹਨ ਜਿਨ੍ਹਾਂ ਨੂੰ ਸਿਖ ਜਗਤ ਸਤਿਕਾਰ ਨਾਲ ਹੁਕਮਨਾਮੇ ਆਖਦਾ ਹੈ। ਅਜਿਹੇ ਹੁਕਮਨਾਮਿਆਂ ਨੂੰ ਡਾ: ਗੰਡਾ ਸਿੰਘ ਨੇ ਇਕ ਪੁਸਤਕ ਰੂਪ ਵਿਚ ਸੰਕਲਿਤ ਕੀਤਾ ਹੈ। ਉਹਨਾਂ ਹੁਕਮਨਾਮਿਆਂ ਦੀ ਇਸ ਪੁਸਤਕ ਵਿਚ ਛਪੀਆਂ ਫੋਟੋ ਪ੍ਰਤੀਆਂ ਤੋਂ ਪਤਾ ਲਗਦਾ ਹੈ ਕਿ ਆਪਣੇ ਪਤਰਾਂ ਦਾ ਆਰੰਭ ਗੁਰੂ ਸਾਹਿਬ ਈਸ਼ਵਰੀ ਮੰਗਲਾਂ ਦੁਆਰਾ ਕਰਦੇ ਸ੧ ਜਿਨ੍ਹਾਂ ਦਾ ਸਰੂਪ ਇਹ ਹੈ।

੧ਓ; ੧ਓ ਗੁਰਸਤਿ, ੧ਓ ਸਤਿਗੁਰੂ,
੧ਓ ਸਤਿਗੁਰੂ ਜੀ, ੧ਓ ਸਤਿਗੁਰੂ ਜੀਓ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਅੰਤ ਤੇ ਸਾਰੀ ਗਲ ਦੋ ਹੀ ਹਸਤੀਆਂ ਦੀ ਰਹਿ ਜਾਂਦੀ ਹੈ। ਇਕ ਅਕਾਲ ਪੁਰਖ ਹੈ ਅਤੇ ਇਕ ਸਤਿਗੁਰ ਪੁਰਖ। ਅਕਾਲ ਪੁਰਖ ਨੂੰ ਜਾਣਿਆ ਹੀ ਸਤਿਗੁਰੂ ਰਾਹੀਂ ਜਾ ਸਕਦਾ ਹੈ। ਇਸੇ ਕਰਕੇ ਸਤਿਗੁਰੂ ਅਕਾਲ ਪੁਰਖ ਦਾ ਪ੍ਰਤੀਨਿਧ ਹੀ ਨਹੀਂ ਖੁਦ ਅਕਾਲ ਪੁਰਖ ਦਾ ਰੂਪ ਵੀ ਲਗਣ ਲਗ ਪੈਂਦਾ ਹੈ।

ਕਿਸੇ ਜ਼ਮਾਨੇ ਵਿਚ ਦੇਵਤਿਆਂ ਅਤੇ ਦੈਂਤਾਂ ਨੇ ਸਮੁੰਦਰ ਰਿੜਕ ਕੇ ੧੪ ਰਤਨ ਵਿਚੋਂ ਕੱਢੇ ਸਨ। ਇਸੇ ਪਰਸੰਗ ਨੂੰ ਧਿਆਨ ਵਿਚ ਰਖਦਿਆਂ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਭਾਈ ਅਸਾਂ ਵੀ ਸਮੁੰਦਰ ਫਰੋਲ ਕੇ ਉਸ ਵਿਚੋਂ ਜੋ ਵਸਤ ਦੇਖੀ ਹੈ ਉਸ ਦੀ ਉਪਮਾ ਨਹੀਂ ਕੀਤੀ ਜਾ ਸਕਦੀ। ਉਹ ਹੈ ਕਿ ਗੁਰੂ ਤਾਂ ਗੋਵਿੰਦ ਹੈ ਅਤੇ ਗੋਵਿੰਦ ਗੁਰੂ ਹੈ ਇਸ ਵਿਚ ਕੋਈ ਭੇਦ ਹੈ ਹੀ ਨਹੀਂ।

ਸਮੁੰਦ ਵਿਰੋਲ ਹਮ ਦੇਖਿਆ ਭਾਈ
ਇਕ ਵਸਤੁ ਅਨੂਪ ਦਿਖਾਈ
ਗੁਰ ਗੋਵਿੰਦੁ ਗੋਵਿੰਦ ਗੁਰੂ ਹੈ
ਨਾਨਕ ਭੇਦ ਨ ਭਾਈ ।

ਗੁਰੂ ਅਰਜਨ ਦੇਵ ਜੀ ਦਾ ਕਥਨ ਹੈ।
ਗੁਰ ਗੋਬਿੰਦ ਗੋਪਾਲ ਗੁਰ
ਗੁਰ ਪੂਰਾ ਨਾਰਾਇਣਹ
ਜਾਂ
ਗੁਰ ਕੀ ਮਹਿਮਾ ਕਿਆ ਕਹਾ। ਗੁਰ ਬਿਬੇਕ ਸਤ ਸਰੁ
ਓਹੁ ਆਦਿ ਜੁਗਾਦੀ ਜੁਗਹ ਜੁਗ ਪੂਰਾ ਪਰਮੇਸਰ
(੩੯੭)

ਅਤੇ ਭੱਟ ਤਾਂ ਸਤਿਗੁਰਾਂ ਦੀ ਉਸਤਤ ਕਰਦਾ ਮਸਤੀ ਵਿਚ ਆ ਕੇ ਕਹਿੰਦਾ ਹੈ।

ਸਤਿਗੁਰੂ ਸਤਿਗੁਰੂ ਸਤਿਗੁਰੂ ਗੁਬਿੰਦ ਜੀਉ ।।

ਗੋਬਿੰਦ ਅਤੇ ਸਤਿਗੁਰੂ ਦੇ ਪਰਿਯਾਯਵਾਚੀ ਸ਼ਬਦਾਂ ਤੋਂ ਕੁਝ ਲੋਕ ਖਾਸਾ ਭੁਲੇਖਾ ਖਾਂਦੇ ਵੀ ਹਨ ਅਤੇ ਪਾਂਦੇ ਵੀ ਹਨ। ਉਹ ਇਹ ਸਾਬਤ ਕਰਨ ਵਲ ਤੁਰ ਪੈਂਦੇ ਹਨ ਕਿ ਪਰਮਾਤਮਾ ਅਕਾਲ ਪੁਰਖ ਹੀ ਗੁਰੂ ਹੈ ਅਤੇ ਮਨੁਖੀ ਕਾਇਆ ਵਾਲਾ ਪ੍ਰਾਨਧਾਰੀ, ਦੇਹਧਾਰੀ ਵਿਅਕਤੀ ਗੁਰੂ ਨਹੀਂ ਹੋ ਸਕਦਾ। ਉਂਝ ਤਾਂ ਸਿਖਾਂ ਦੇ ਸਾਰੇ ਗੁਰੂ ਵਿਅਕਤੀਆਂ ਦੇ ਪ੍ਰਾਨਧਾਰੀ ਮਾਤਾ ਪਿਤਾ ਅਤੇ ਪਰਿਵਾਰ ਵਾਲੇ ਹੁੰਦਿਆਂ ਸੁੰਦਿਆਂ ਇਹ ਗਲ ਆਪਣੀ ਹਾਸੋਹੀਣੀ ਲਗਦੀ ਹੈ ਪਰ ਗੁਰੂ ਨਾਨਕ ਦੇਵ ਜੀ ਨੇ ਅਪਣੀ ਬਾਣੀ ਵਿਚ ਅਜੋਨੀ ਈਸ਼ਵਰ ਅਤੇ ਗੁਰੂ ਦੀ ਆਜ਼ਾਦ ਹਸਤੀ ਦਾ ਨਿਖੇੜਾ ਸਪਸ਼ਟ ਰੂਪ ਵਿਚ ਕੀਤਾ ਹੈ।

ਧਨੁ ਧਰਣੀ ਧਰੁ ਆਪਿ ਅਜੋਨੀ
ਤੋਲਿ ਬੋਲਿ ਸਚੁ ਪੂਰਾ ।।
ਕਰਤੇ ਕੀ ਮਿਤਿ ਕਰਤਾ ਜਾਣੈ
ਕੈ ਜਾਣੈ ਗੁਰੁ ਸੂਰਾ ।।

ਰਾਮਕਲੀ ਮਹਲਾ ੧
ਪੰਨਾ ਆਦਿ ਗਰੰਥ ੯੩੦

ਕੇ ਦਾ ਅਰਥ ਹੈ ਜਾਂ। ਭਾਵ ਸਪਸ਼ਟ ਹੈ ਕਿ ਕਰਤਾਰ ਦੀ ਗੱਲ ਜਾਂ ਤਾਂ ਕਰਤਾਰ ਆਪ ਜਾਣਦਾ ਹੈ ਜਾਂ ਸੂਰਮਾ ਗੁਰੂ। ਸੋ ਕਰਤਾਰ ਅਤੇ ਗੁਰੂ ਸੁਤੰਤਰ ਹਸਤੀਆਂ ਦਿਸਦੀਆਂ ਹਨ।

———

ਇਸੇ ਹੀ ਪ੍ਰਸੰਗ ਵਿਚ ਇਕ ਅੱਧੀ ਗੱਲ ਸੰਖੇਪ ਰੂਪ ਵਿਚ ਹੋਰ ਕਰ ਲਈਏ। ਜਿਵੇਂ ਪ੍ਰਮਾਤਮਾ ਨੂੰ ਹੀ ਗੁਰੂ ਆਖਿਆ ਜਾਣ ਲਗ ਪਿਆ ਹੈ ਇਵੇਂ ਹੀ ਗੁਰੂ ਦੇ ਸ਼ਬਦ (ਨਾਮ ਹੁਕਮ) ਨੂੰ ਹੀ ਗੁਰੂ ਕਰਕੇ ਪ੍ਰਚਾਰਦਿਆਂ ਮੁੜ ਦੇਹ ਵਾਲੇ, ਪ੍ਰਾਣਾਂ ਵਾਲੇ ਗੁਰੂ ਨੂੰ ਨਕਾਰਨ ਦੀ ਰੁਚੀ ਵੀ ਹੈ। ਇਹ ਮਜ਼ਮੂਨ ਤਾਂ ਬਹੁਤ ਵੱਡਾ ਹੈ, ਪਰ ਅਸੀਂ ਗੁਰੂ ਨਾਨਕ ਦੇਵ ਜੀ ਦੀਆਂ ਕੇਵਲ ਦੋ ਤੁਕਾਂ ਹੀ ਦਰਜ ਕਰਦੇ ਹਾਂ, ਜੋ ਸਾਬਤ ਕਰਦੀਆਂ ਹਨ ਕਿ ਅਕੱਥ ਨੂੰ ਕਥਾਉਣ ਵਾਲਾ ਤੇ ਸ਼ਬਦ ਨੂੰ ਮਿਲਾਉਣ ਵਾਲਾ ਤਾਂ ਗੁਰੂ ਹੈ—ਸਰੀਰਧਾਰੀ ਤੇ ਪ੍ਰਾਨਧਾਰੀ। ਤੁਕਾਂ ਹਨ:

ਸੋ ਗੁਰ ਕਰਉ ਜਿ ਸਾਚੁ ਦ੍ਰਿੜਾਵੈ ॥
ਅਕਥੁ ਕਥਾਵੈ ਸਬਦਿ ਮਿਲਾਵੈ ॥

ਪੰਨਾ ੬੮੬

———

ਗੁਰੂ ਅਮਰਦਾਸ ਜੀ ਦੀਆਂ ਤੁਕਾਂ ਦਰਜ ਕਰਦੇ ਹਾਂ ਜੋ ਦੱਸਦੀਆਂ ਹਨ ਕਿ ਬਾਣੀ, ਸਬਦ ਨਾਮ ਸਭ ਗੁਰੂ ਦੀ ਕਿਰਪਾ ਤੇ ਮਿਲਦੇ ਹਨ:

"ਸਚੁ ਬਾਣੀ ਸਚੁ ਸਬਦੁ ਹੈ ਭਾਈ
ਗੁਰ ਕਿਰਪਾ ਤੇ ਹੋਇ
ਨਾਨਕ ਨਾਮੁ ਹਰਿ ਮਨਿ ਵਸੈ ਭਾਈ
ਤਿਸੁ ਬਿਘਨੁ ਨ ਲਾਗੈ ਕੋਇ ॥

ਪੰਨਾ ੬੩੯

———

ਗੁਰਬਾਣੀ ਤਾਂ ਗੁਰੂ ਤਕ ਜਾਣ ਲਈ ਪਹੁੰਚ ਮਾਰਗ ਹੈ। ਨਿਰੁਕਤ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਡਾ: ਬਲਬੀਰ ਸਿੰਘ ਵਲੋਂ ਉਰਹਾਰੀ ਸ਼ਬਦ ਦੀ ਵਿਆਖਿਆ ਇਹਨਾਂ ਸ਼ਬਦਾਂ ਵਿਚ ਦਰਜ ਹੈ:

"ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ
ਹਰਿ ਕੰਠ ਨਾਨਕ ਉਰਿ ਹਾਰੀ ਰੇ ॥

ਆਸਾ ਮ: ੫ ੧੩੪ ਸਫਾ ੪੦੪

ਉਰਹਾਰੀ: ਹਿਰਦੇ ਰੂਪ ਗਲੇ ਪਾਉਣ ਦਾ ਹਾਰ। ਹਿਰਦੇ ਕੰਠ ਦੁਆਲੇ ਹਾਰ ਵਾਂਗ ਪਰੋਇਆ ਰਹਿੰਦਾ ਹੈ।

ਭਾਵ—ਇਹ ਬਾਣੀ ਦੀ ਮਹਿਮਾ ਬਾਰੇ ਤੁਕਾਂ ਹਨ। ਜੋ ਖਿਨ ਭਰ ਇਸ ਨੂੰ ਉਚਾਰੀਏ ਤਾਂ ਇਸ ਦਾ ਫਲ ਗੁਰਗਮ ਹੈ। ਗੁਰੂ ਤਕ ਪਹੁੰਚਾ ਦੇਣ ਦੇ ਸਮਰਥ ਹੈ। ਜੇ ਹਰਦਮ ਉਸ ਵਿਚ ਰਹੀਏ ਤਾਂ ਜਮ ਨੇੜੇ ਨਹੀਂ ਢੁਕਦਾ ਅਤੇ ਹਰੀ ਕੰਠ ਦੁਆਲੇ ਹਾਰ ਵਾਂਗ ਪਰੋਇਆ ਰਹਿੰਦਾ ਹੈ।"

———

ਸਿੱਖ ਧਰਮ ਵਿਚ ਚੌਅਖਰੇ ਭਜਨ ਦਾ ਮਹਾਤਮ ਬਹੁਤ ਹੈ। ਇਸ ਨੂੰ ਗੁਪਤ ਜਪਣ ਦਾ ਆਦੇਸ਼ ਤਾਂ ਸਤਿਗੁਰੂ ਸਾਹਿਬਾਨ ਵਲੋਂ ਹੈ ਹੀ, ਪਰ ਅਜ ਕਲ ਇਸ ਨੂੰ ਪ੍ਰਗਟ ਉੱਚੀ ਉੱਚੀ ਉਚਾਰਣ ਦਾ ਵੀ ਆਮ ਰਿਵਾਜ ਹੈ। ਈਸ਼ਵਰ ਵਾਚੀ ਇਸ ਸ਼ਬਦ ਦੀ ਰਚਨਾ ਪ੍ਰਕ੍ਰਿਆ ਵਲ ਵੀ ਜਰਾ ਗਹੁ ਕਰ ਲਈਏ—

ਗੁਰਮਤਿ ਦੇ ਅਧਿਕਾਰਤ ਵਿਆਖਿਆਕਾਰ, ਆਦਿ ਗਰੰਥ ਦੇ ਲਿਖਾਰੀ ਤੇ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਨਿਸ਼ਠਾਵਾਨ ਸਿੱਖ ਮਿੱਤਰ ਅਤੇ ਰਿਸ਼ਤੇਦਾਰ ਭਾਈ ਗੁਰਦਾਸ ਜੀ ਕਥਨ ਕਰਦੇ ਹਨ:

ਸਤਿਜੁਗ ਸਤਿਗੁਰ ਵਾਸਦੇਵ
ਵਵਾ ਵਿਸ਼ਨਾ ਨਾਮ ਜਪਾਵੈ ॥

ਦੁਆਪਰਿ ਸਤਿਗੁਰ ਹਰੀ ਕ੍ਰਿਸ਼ਨ
ਹਾਹਾ ਹਰਿ ਹਰਿ ਨਾਮੁ ਜਪਾਵੈ ॥

ਤ੍ਰੇਤੇ ਸਤਿਗੁਰ ਰਾਮ ਜੀ
ਰਾਰਾ ਰਾਮ ਜਪੇ ਸੁਖੁ ਪਾਵੈ ॥

ਕਲਿਜੁਗ ਨਾਨਕ ਗੁਰ ਗੋਬਿੰਦ
ਗਗਾ ਗੋਬਿੰਦ ਨਾਮੁ ਅਲਾਵੈ ॥

ਚਾਰੇ ਜਾਗੇ ਚਹੁ ਜੁਗੀ
ਪੰਚਾਇਣ ਵਿਚ ਜਾਇ ਸਮਾਵੈ ॥

ਚਾਰੋ ਅਛਰ ਇਕੁ ਕਰ
ਵਾਹਿਗੁਰੂ ਜਪੁ ਮੰਤ੍ਰੁ ਜਪਾਵੈ ॥

ਜਹਾ ਤੇ ਉਪਜਿਆ ਫਿਰਿ ਛਹਾ ਸਮਾਵੈ ।

ਉਪ੍ਰੋਕਤ ਪਉੜੀ ਤੋਂ ਤਾਂ ਇਹ ਹੀ ਸਿਧ ਹੁੰਦਾ ਹੈ ਕਿ ਚੌਅੱਖਰਾ ਭਜਨ (ਵਾਹਿਗੁਰੂ ਸ਼ਬਦ) ਸਮੇਂ ਦੇ ਸਤਿਗੁਰੂ ਸਾਹਿਬਾਨ ਦੀ ਹੀ ਮਹਿਮਾ ਹੈ । ਇਹ ਸਤਿਗੁਰੂ ਸਾਹਿਬਾਨ ਦਾ ਹੀ ਸਿਮਰਨ ਹੈ । ਸਤਿਗੁਰੂ ਜੀ ਦੀ ਧੰਨਤਾ ਪ੍ਰਗਟਾਉਣ ਲਈ ਉਹਨਾਂ ਨੂੰ ਵਾਹੁ ਵਾਹੁ ਕਹਿਣ ਵਾਸਤੇ ਵੀ ਇਹ ਸ਼ਬਦ ਭੱਟਾਂ ਨੇ ਵਰਤਿਆ ਹੈ :

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥
ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ ॥
ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥

......

ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖ ਸਦਾ ਤੁਹੀ
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥

......

ਗੁਰੂ ਰਾਮਦਾਸ ਜੀ ਦੀ ਉਪਮਾ ਕਰਦਿਆਂ, ਉਹਨਾਂ ਨੂੰ ਕੰਵਲਾਂ ਵਰਗੇ ਨੈਣਾਂ ਵਾਲੇ, ਮਿੱਠੇ ਬੋਲਾਂ ਵਾਲੇ, ਮਾਂ ਜਸ਼ੋਦਾਂ ਕੋਲੋਂ ਦਹੀਂ ਚੌਲ ਖਾਣ ਵਾਲੇ ਕ੍ਰਿਸ਼ਨ ਨਾਲ ਤੁਲਨਾ ਕਰਦਿਆਂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ਆਖਿਆ ਹੈ । ਗੁਰੂ ਦੀ ਸਿਫਤ ਅੰਤ ਹਰੀ ਦੀ ਸਿਫਤ ਹੋ ਨਿਬੜੀ ਹੈ ।

ਗੁਰੂ ਦਾ ਮਹਾਤਮ, ਗੁਰੂ ਦੀ ਲੋੜ ਕਿੰਨੀ ਵਿਸ਼ੇਸ਼ ਗੱਲ ਹੈ ਇਸ ਦਾ ਇਕ ਹੀ ਪਰਮਾਣ ਗੁਰਬਾਣੀ ਵਿਚੋਂ ਦਿਤਾ ਜਾਂਦਾ ਹੈ । ਭਾਵੇਂ ਸਾਰੇ ਹੀ ਬਾਣੀਕਾਰ ਗੁਰੂ ਵਿਅਕਤੀਆਂ ਦੇ ਆਪਣੇ ਸਰੀਰਧਾਰੀ ਗੁਰਦੇਵ ਸਨ, ਪਰ ਇਥੇ ਮਿਸਾਲ ਗੁਰੂ ਰਾਮਦਾਸ ਜੀ ਨੇ ਦੁਆਪਰ ਯੁੱਗ ਦੀ ਦਿਤੀ ਹੈ ਕਿ ਭਗਵਾਨ ਕ੍ਰਿਸ਼ਨ ਨੂੰ ਹਰੀ ਅਵਿਤਾਰ ਅਤੇ ਜੁਗ ਸਤਿਗੁਰੂ ਹੋਣ ਦੇ ਬਾਵਜੂਦ ਸੰਦੀਪਨ ਰਿਸ਼ੀ ਨੂੰ ਗੁਰੂ ਧਾਰਨਾ ਪਿਆ । ਚੌਥੇ ਗੁਰੂ ਪ੍ਰਮਾਣ ਦਿੰਦੇ ਹਨ :

ਗੁਰ ਸੇਵਾ ਆਪਿ ਹਰਿ ਭਾਵੈ ॥
ਕ੍ਰਿਸਨੁ ਬਲਭਦ੍ਰੁ ਗੁਰ ਪਗ ਲਗਿ ਧਿਆਵੈ ॥
ਆਦਿ ਗਰੰਥ ਪੰਨਾ ੧੬੫

ਕ੍ਰਿਸ਼ਨ ਬਾਬਤ ਕੋਈ ਭੁਲੇਖਾ ਨਾ ਰਹੇ ਇਸ ਵਾਸਤੇ ਉਹਨਾਂ ਦੇ ਭਰਾ ਬਲਭਦ੍ਰ ਦਾ ਨਾਮ ਵੀ ਅੰਕਿਤ ਕਰ ਦਿਤਾ ਹੈ ।

ਹੁਣ ਤਕ ਆਦਿ ਸ੍ਰੀ ਗਰੰਥ ਸਾਹਿਬ ਦੀ ਬਾਣੀ ਦੇ ਆਧਾਰ ਤੇ ਹੀ ਗੱਲ ਕੀਤੀ ਹੈ । ਗੁਰ ਗੋਬਿੰਦ ਸਿੰਘ ਜੀ ਦੀ ਬਾਣੀ ਨਾ ਤਾਂ ਆਦਿ ਗਰੰਥ ਵਿਚ ਦਰਜ ਹੈ ਨਾ ਉਹਨਾਂ ਆਪਣੇ ਨਾਮ ਨਾਲ ਨਾਨਕ ਮੋਹਰ-ਛਾਪ ਲਾਈ ਹੈ । ਪੁਰਾਣੇ ਸਮਿਆਂ ਵਿਚ ਕਵੀ ਆਪਣੀ ਰਚਨਾ ਆਪਣੇ ਗੁਰੂ ਨੂੰ ਸਮਰਪਤ ਕਰਦੇ ਤੇ ਗੁਰੂ ਦੇ ਨਾਮ ਤੇ ਲਿਖਦੇ ਛਾਪਦੇ ਸਨ। ਬਾਅਦ ਵਿਚ ਇਹ ਰਿਵਾਜ ਹਟ ਗਿਆ । ਇਹ ਵਿਕਾਸ ਦਾ ਇਕ ਪੜਾਅ ਹੈ । ਗੁਰੂ ਗੋਬਿੰਦ ਸਿੰਘ ਜੀ ਨੇ ਵੀ ਨਾਨਕ ਛਾਪ ਆਪਣੀ ਰਚਨਾ ਨਾਲ ਨਹੀਂ ਲਾਈ । ਹੋ ਸਕਦਾ ਹੈ ਇਹ ਵੀ ਕਾਰਨ ਹੋਵੇ ਕਿ ਉਹਨਾਂ ਦੀ ਬਹੁਤੀ ਰਚਨਾ ਇਤਿਹਾਸ ਦੇ ਸਾਹਿਤ ਨਾਲ ਸੰਬੰਧਤ ਹੈ । ਉਹਨਾਂ ਦੀ ਬਾਣੀ ਦੇ ਉਪਰ ਜੋ ਮੰਗਲ ਆਏ ਹਨ, ੧ਓ ਸਤਿਗੁਰ ਪ੍ਰਸਾਦਿ; ਸ੍ਰੀ ਵਾਹਿਗੁਰੂ ਜੀ ਕੀ ਫਤਹਿ, ਤ੍ਵ ਪ੍ਰਸਾਦਿ, ਸ੍ਰੀ ਭਗਉਤੀ ਜੀ ਸਹਾਇ । ਦਸਮ ਗਰੰਥ ਦੀ ਸੰਪਾਦਨਾ ਦਸਮ ਗੁਰੂ ਜੀ ਨੇ ਆਪ ਨਹੀਂ ਕੀਤੀ ; ਨਹੀਂ ਤਾਂ ਸ਼ਾਇਦ ਕੋਈ

ਇਕਸਾਰਤਾ ਉਹ ਕਰ ਦਿੰਦੇ । ੧ਓ ਵਾਹਿਗੁਰੂ ਅਤੇ ਭਗੌਤੀ ਤਾਂ ਈਸ਼ਵਰ ਜਾਂ ਈਸ਼ਵਰ ਦੀ ਸ਼ਕਤੀ ਦੀਆਂ ਹੀ ਵਾਚਕ ਹੋਈਆਂ, ਸਤਿਗੁਰ ਪ੍ਰਸਾਦਿ ਤਾਂ ਸਤਿਗੁਰੂ ਕਿਰਪਾ ਹੀ ਹੈ, ਤ੍ਵ ਪ੍ਰਸਾਦਿ ਦਾ ਭਾਵ ਵੀ ਉਸਦੀ ਕਿਰਪਾ ਹੈ, ਭਾਵ ਜੋ ਉਪਰ ਦਸਿਆ ਗਿਆ ਹੈ ਭਾਵ ਸਤਿਗੁਰ ਕਿਰਪਾ ਹੀ। ਦਸਮ ਗੁਰੂ ਜੀ ਦਾ ਸਮਾਂ ਇਤਿਹਾਸ ਅਤੇ ਸਾਹਿਤ ਦੇ ਰੂਪਾਂਤਰਨ ਦਾ ਸਮਾਂ ਸੀ । ਗੁਰੂ ਸਾਹਿਬ ਨੇ ਉਂਝ ਗੁਰ ਪ੍ਰਸਾਦਿ ਦੀ ਧਾਰਨਾ ਨੂੰ ਚੰਡੀ ਦੀ ਵਾਰ ਦੇ ਸ਼ੁਰੂ ਵਿਚ ਹੀ ਖੋਲ੍ਹ ਕੇ ਲਿਖ ਦਿਤਾ ਹੈ —

ਪ੍ਰਿਥਮ ਭਗੌਤੀ ਸਿਮਰਕੈ ਗੁਰ ਨਾਨਕ ਲਈ ਧਿਆਇ
ਫਿਰਿ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ।
ਅਰਜਨ, ਹਰਿ ਗੋਬਿੰਦ ਨੂੰ, ਸਿਮਰੌ ਸ੍ਰੀ ਹਰਿ ਰਾਇ।
ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸ ਡਿਠੇ ਸਭ ਦੁਖੁ ਜਾਇ
ਤੇਗ ਬਹਾਦਰ ਸਿਮਰੀਐ ਘਰਿ ਨਉ ਨਿਧਿ ਆਵੈ ਧਾਇ
ਸਭ ਥਾਈ ਹੋਇ ਸਹਾਇ ॥ ੧ ॥

ਇਸ ਤਰ੍ਹਾਂ ਕੇਵਲ ਗੁਰੂ, ਸਤਿਗੁਰੂ ਪ੍ਰਸਾਦਿ ਕਹਿਣ ਦੀ ਥਾਂ ਦਸਮ ਗੁਰੂ ਜੀ ਨੇ ਸਤਿਗੁਰੂ ਸਾਹਿਬਾਨ ਦੇ ਨਾਮ ਲੈ ਲੈ ਕੇ ਸਹਾਈ ਹੋਣ ਲਈ ਅਰਦਾਸ ਕੀਤੀ । ਸਾਹਿਤਕ ਮੁਹਾਵਰਾ ਬਦਲ ਗਿਆ ਪਰ ਭਾਵ ਸਤਿਗੁਰ ਪ੍ਰਸਾਦਿ ਦਾ ਹੈ ।

ਤਬਦੀਲੀ ਕੁਦਰਤ ਦਾ ਨਿਯਮ ਹੈ । ਸਤਿਗੁਰ ਪ੍ਰਸਾਦਿ



ਖੱਬੇ—ਜਲੰਧਰ ਸੰਮੇਲਨ ਸਮੇਂ ਸਤਿਗੁਰੂ ਜੀ ਦੇ ਨਾਲ
ਪ੍ਰਧਾਨ ਪ੍ਰਿੰਸੀਪਲ ਅਜੀਤ ਸਿੰਘ ਚੀਮਾ
ਥੱਲੇ—ਚੀਮਾ ਜੀ ਤਕਰੀਰ ਕਰਦੇ ਹੋਏ ।





ਡਾਲਟਨ ਗੰਜ ਸੰਮੇਲਨ (੧੯੭੧) ਸਮੇਂ ਜੰਮੂ ਦਾ ਜੱਥਾ ਹੰਸਪਾਲ ਜੀ ਨਾਲ । ਖੱਬਿਓਂ—ਨਿਰਮਲ ਸਿੰਘ, ਗੁਰਦੇਵ ਸਿੰਘ, ਜਗਦੀਸ਼ ਸਿੰਘ, ਹ. ਸ. ਹੰਸਪਾਲ, ਮਨੋਹਰ ਸਿੰਘ, ਅਮਰ ਸਿੰਘ ਕੂਕਾ ਤੇ ਕਰਮ ਸਿੰਘ ।

# ਮੰਡੀ (ਹਿਮਾਚਲ) ਜੱਥੇ ਦੇ ਕੁਝ ਕਾਰਕੁੰਨ



ਪਰਮਜੀਤ ਸਿੰਘ ਮਲਹੋਤਰਾ



ਹਰਮੀਤ ਸਿੰਘ ਬਿਟੂ



ਹਰਜਿੰਦਰ ਸਿੰਘ



ਸਾਧਾ ਸਿੰਘ ਨਾਮਧਾਰੀ



ਅਵਨਿੰਦਰ ਸਿੰਘ

# ਪ੍ਰਮੁਖ ਕਾਰਜ ਕਰਤਾ



ਸ. ਹਰਿੰਦਰ ਸਿੰਘ ਸਿਆਨ
ਪ੍ਰਧਾਨ ਯੂ. ਕੇ. ਜੱਥਾ



ਜਸਬੀਰ ਸਿੰਘ
ਪ੍ਰਧਾਨ ਦਿੱਲੀ ਜੱਥਾ



ਸੂਬਾ ਸੁਖਦੇਵ ਸਿੰਘ
ਦਿੱਲੀ



ਸ. ਗੁਰਮੁਖ ਸਿੰਘ
ਵੀ.ਡੀ.ਓ. ਰਿਕਾਰਡਿਸਟ



ਸੂਬਾ ਹਰਭਜਨ ਸਿੰਘ
ਲੁਧਿਆਣਾ



ਸ ਜਸਵਿੰਦਰ ਸਿੰਘ
ਇਤਿਹਾਸ ਖੋਜੀ



ਬਾਨੀ ਪ੍ਰਧਾਨ ਪੰਥ ਰਤਨ
ਮਾਸਟਰ ਨਿਹਾਲ ਸਿੰਘ ਜੀ



ਸਵ: ਸ. ਪ੍ਰੀਤਮ ਸਿੰਘ ਜੰਮੂ
ਸਾਬਕਾ ਪ੍ਰਧਾਨ

ਪ੍ਰਧਾਨਗੀ : ਸੰਤ ਦਲੀਪ ਸਿੰਘ ਨੂੰ ਸੌਂਪਦੇ ਹੋਏ ਜਗਦੀਸ਼ ਸਿੰਘ

ਦੀ ਥਾਂ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ਲਿਖਣਾ ਗਲ ਨੂੰ ਖੋਹਲ ਕੇ ਕਰਨਾ ਹੈ। ਭਾਸ਼ਾ ਛੰਦ ਨਾਮ ਥਾਂ ਵਿਚ ਪਰਵਰਤਨ ਸਮੇਂ ਦੀ ਤੋਰ ਦੀ ਨਿਸ਼ਾਨੀ ਹੈ।

ਜਪ ਤਪ ਨੇਮ ਸੁਚ ਸੰਜਮ ਗੁਰਬਾਣੀ ਕੀਰਤਨ ਪੂਜਾ ਅਰਚਾ ਸਤਿਗੁਰੂ ਦੀ ਕ੍ਰਿਪਾ ਪ੍ਰਾਪਤ ਕਰਨ ਵਾਸਤੇ ਹਨ। ਜੱਪ ਹੀਣ ਤੱਪ ਹੀਣ ਕੁਲ ਹੀਣ ਕਰਮ ਹੀਣ ਜੀਵਾਂ ਤੇ ਜਦੋਂ ਗੁਰੂ ਦੀ ਕ੍ਰਿਪਾ ਹੋ ਗਈ ਤਾਂ ਉਹ ਕਹਿੰਦੇ ਕਹਾਉਂਦੇ ਮਹਾਂ ਪੁਰਖਾਂ ਤੇ ਉਚ ਵਿਅਕਤੀਆਂ ਤੋਂ ਉਪਰ ਹੋ ਗਏ। ਇਹ ਉਹ ਪ੍ਰਾਣੀ ਹਨ ਜੋ ਸਤਿਗੁਰੂ ਦੀ ਆਗਿਆ ਮੰਨਣ ਨੂੰ ਹੀ ਭਗਤੀ ਸਮਝਦੇ ਹਨ। ਇਸੇ ਵਿਸ਼ਵਾਸ਼ ਦੇ ਆਸਰੇ ਉਹ ਭੋਲੇ ਭਾਅ ਪਾਰ ਲੰਘ ਜਾਂਦੇ ਹਨ। ਕਰਮ ਧਰਮ ਤਦ ਹੀ ਸਫਲ ਹੈ ਜੇ ਗੁਰੂ ਦੀ ਆਗਿਆ ਵਿਚ ਹੋਵੇ। ਗੁਰੂ ਸਾਹਿਬ ਨੇ ਸਪਸ਼ਟ ਰੂਪ ਵਿਚ ਫਰਮਾਇਆ ਹੈ :

ਸੇਵਕ ਸਿਖ ਪੂਜਣ ਸਭ ਆਵਹਿ ਸਭ ਗਾਵਹਿ
ਹਰਿ ਹਰਿ ਅੰਮ੍ਰਿਤ ਬਾਣੀ ॥
ਗਾਵਿਆ ਸੁਣਿਆ ਤਿਨਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਣੀ ॥

—ਗੁਰੂ ਰਾਮਦਾਸ ਜੀ

ਭਾਈ ਗੁਰਦਾਸ ਜੀ ਜੋ ਗੁਰਬਾਣੀ ਦੇ ਕੁੰਜੀ ਬਰਦਾਰ ਹਨ ਗਲ ਨੂੰ ਹੋਰ ਵੀ ਸਰਲ ਕਰਦੇ ਹਨ ਉਹ ਗੁਰ ਅਤੇ ਸਿਖ ਦਾ ਇਹ ਹੀ ਕਰਮ ਦਸਦੇ ਹਨ ਕਿ ਗੁਰੂ ਨੇ ਕਹਿਣਾ ਹੈ ਅਤੇ ਸਿਖ ਨੇ ਮੰਨਣਾ ਹੈ।

ਗੁਰ ਸਿਖੀ ਦਾ ਕਰਮ ਏਹ
ਗੁਰ ਫੁਰਮਾਏ ਗੁਰ ਸਿਖ ਕਰਣਾ

ਗੁਰੂ ਦੇ ਦਰਸ਼ਨ, ਗੁਰੂ ਵਲੋਂ ਨਾਮ ਦਿਤਾ ਜਾਣਾ, ਧਰਮ-ਅਰਥ ਕਾਮ ਮੋਕਸ਼ ਦੀ ਬਖਸ਼ਿਸ਼, ਗੁਰੂ ਦਾ ਹੁਕਮ ਗੁਰੂ ਦੀ ਨਦਰ ਸਭ ਗੁਰੂ ਕਿਰਪਾ ਹੀ ਹੈ ਇਹ ਗੁਰ ਪ੍ਰਸਾਦ ਹੀ ਹੈ।

ਅਤੇ ਗੁਰੂ ਵਲੋਂ ਬੇਮੁਖਤਾ ਦਾ ਸਿਟਾ ਵੀ ਬੜਾ ਭਿਆਨਕ ਦਸਿਆ ਹੈ।

ਹੋਦੇ ਪਰਤਖਿ ਗੁਰੂ ਜੋ ਵਿਛੁੜੇ
ਤਿਨ ਦਰਿ ਢੋਈ ਨਾਹੀ —ਗੁਰੂ ਰਾਮਦਾਸ ਜੀ

ਪੰਨਾ ੩੦੮

——

ਗੁਰੂ ਗੋਬਿੰਦ ਸਿੰਘ ਜੀ ਜ਼ਰਾ ਸਖਤ ਭਾਸ਼ਾ ਵਿਚ ਵੀ ਸਮਝਾ ਦਿੰਦੇ ਹਨ।

ਜੇ ਅਪਨੇ ਗੁਰ ਤੇ ਮੁਖ ਫਿਰ ਹੈ
ਈਹਾਂ ਊਹਾਂ ਤਿਨ ਕੇ ਗ੍ਰਿਹਿ ਗਿਰਿ ਹੈ ॥
ਇਹਾਂ ਉਪਹਾਸ ਨ ਸੁਰਪੁਰਿ ਬਾਸਾ ॥
ਸਭ ਬਾਤਨ ਤੇ ਰਹੈ ਨਿਰਾਸਾ ॥

——

ਗੁਰ ਪਗ ਤੇ ਜੇ ਬੇਮੁਖ ਸਿਧਾਰੇ
ਈਹਾਂ ਊਹਾਂ ਤਿਨ ਕੇ ਮੁਖ ਕਾਰੇ
ਪੁਤ੍ਰ ਪਉਤ੍ਰ ਤਿਨ ਕੇ ਨਹੀ ਫਰੈ
ਦੁਖ ਦੇ ਮਾਤ ਪਿਤਾ ਕੋ ਮਰੈ
ਗੁਰ ਦੋਖੀ ਸਗ ਕੀ ਮ੍ਰਿਤ ਪਾਵੈ
ਨਰਕ ਕੁੰਡ ਡਾਰੇ ਪਛਤਾਵੈ।

ਬੇਮੁਖਾਂ ਦੀ ਇਹ ਤਸਵੀਰ ਹੈ ਤਾਂ ਬਹੁਤ ਡਰਾਉਣੀ ਪਰ ਇਸ ਵਿਚ ਬਚਾਓ ਦਾ ਪੱਖ ਕੇਵਲ ਇਤਨਾ ਹੀ ਹੈ ਕਿ ਹਮੇਸ਼ਾਂ ਸਤਿਗੁਰੂ ਔਗੁਣਹਾਰਿਆਂ ਨੂੰ ਬਖਸ਼ਦੇ ਹੀ ਆਏ ਹਨ। ਵੈਸੇ ਕਿਤੇ ਅੜਿ ਹੀ ਹੋ ਜਾਏ ਤਾਂ ਫਿਰ ਇਹਨਾਂ ਦਾ ਕੋਈ ਥਾਂ ਨਹੀਂ।

ਇਸ ਲੇਖ ਵਿਚ ਗੁਰ ਪ੍ਰਸਾਦਿ ਦਾ ਸਿਧਾਂਤਕ ਪੱਖ ਹੀ ਕੁਝ ਹੱਦ ਤਕ ਪੇਸ਼ ਹੋ ਸਕਿਆ ਹੈ। ਵਿਵਹਾਰਕ ਪੱਖ ਇਤਿਹਾਸ ਦਾ ਭਾਗ ਹੈ। ਗੁਰੂ ਦੀ ਕਿਰਪਾ ਦੇ ਅਮਲੀ ਨਮੂਨੇ ਇਸ ਵਿਚ ਨਹੀਂ ਆ ਸਕੇ। ਉਹ ਵਖਰੇ ਲੇਖ ਜਾਂ ਵਖਰੇ ਗ੍ਰੰਥ ਦਾ ਭਾਗ ਹੋ ਸਕਦੇ ਹਨ।

ਤੱਤ ਰੂਪ ਵਿਚ ਅਪਨੀ ਗੁਲ ਨੂੰ ਡਾ: ਅਮਰ ਭਾਰਤੀ ਜੀ ਦੇ ਇਹਨਾਂ ਸ਼ਬਦਾਂ ਵਿਚ ਅੰਤ ਤੇ ਪੇਸ਼ ਕਰਦੇ ਹਾਂ।

'ਅਧਿਆਤਮਕ ਚਿੰਤਨ ਦੇ ਇਤਿਹਾਸਕ ਅਮਲ ਵਿਚ ਸਤਿਗੁਰੂ ਨਾਨਕ ਦੇਵ ਜੀ ਦੀ ਗੁਰੂ ਪਰੰਪਰਾ ਦਾ ਸਭ ਤੋਂ ਵਡਾ ਯੋਗਦਾਨ ਹੈ 'ਸਤਿਗੁਰ ਪ੍ਰਸਾਦਿ' ਦੀ ਧਾਰਨਾ ਦੀ ਸਥਾਪਨਾ ਅਤੇ ਉਸ ਲਈ ਲਗਾਤਾਰ ਅੰਦੋਲਨ ਕਰਨ ਵਾਲੇ ਗੁਰਮੁਖ ਸੰਗਠਨ ਦੀ ਕਾਇਮੀ। ਅਧਿਆਤਮਕ ਖੇਤਰ ਵਿਚ ਸਤਿਗੁਰ ਨਾਨਕ ਦੇਵ ਜੀ ਦਾ ਇਹ ਸੰਗਠਨ ਸਭ ਤੋਂ ਨਵੀਨ ਹੈ ਤੇ ਸਾਰੇ ਜੁਗਾਂ ਦੇ ਪੂਰੇ ਅਧਿਆਤਮ-ਚਿੰਤਨ ਦਾ ਵਿਕਸਿਤ ਪ੍ਰਤੀਨਿਧੀ। ਸੰਗਠਨ ਦੀ ਅਗਵਾਈ ਸਦ ਪੀੜੀ ਗੁਰ ਚਲੰਦੀ ਦੇ ਸਿਧਾਂਤ ਅਨੁਸਾਰ ਹਮੇਸ਼ਾਂ ਸਤਿਗੁਰੂ ਪੁਰਖ ਕਰਦਾ ਹੈ।'

(ਨਾਮਧਾਰੀ ਵਿਦਿਅਕ ਸੰਮੇਲਨ ਬੰਗਲੌਰ ੧੯੯੩ ਵਿਚ ਪੜ੍ਹਿਆ ਗਿਆ ਪਰਚਾ)

# ਦੋਸਤੀ ਦੇ ਚਾਰ ਦਿਨ

—ਪ੍ਰੀਤਮ ਸਿੰਘ ਪੰਛੀ

ਦੋਸਤੀ ਲਈ ਚਾਰ ਦਿਨ ਕੋਈ ਲੰਮਾ ਅਰਸਾ ਨਹੀਂ ਹੋ ਸਕਦਾ ਪਰ ਇਸ ਸੰਖੇਪ ਅਰਸੇ ਵਿਚ ਕਿਸੇ ਲੰਮੀ ਦੋਸਤੀ ਦੀਆਂ ਸੰਭਾਵਨਾਵਾਂ ਪ੍ਰਤੱਖ ਰੂਪ ਵਿਚ ਉਭਰ ਕੇ ਸਾਹਮਣੇ ਆ ਜਾਂਦੀਆਂ ਹਨ ।

ਇਸੇ ਵਰ੍ਹੇ ਜੂਨ ਵਿਚ ਆਲ ਇੰਡੀਆ ਨਾਮਧਾਰੀ ਵਿਦਿਅਕ ਜਥੇ ਦੇ ਭੈਣੀ ਸਾਹਿਬ ਵਿਚ ਸਾਲਾਨਾ ਸਮਾਗਮ ਸਮੇਂ ਜਥੇ ਦੇ ਪ੍ਰਧਾਨ ਸ: ਪ੍ਰੀਤਮ ਸਿੰਘ ਜੰਮੂ ਨਾਲ ਮੁਲਾਕਾਤ ਹੋਈ। ਸਮਾਗਮ ਦੇ ਉਦਘਾਟਨ ਤੋਂ ਵਿਹਲੇ ਹੋ ਕੇ ਮੈਂ ਐਡੀਟਰ 'ਵਰਿਆਮ' ਅਤੇ ਸ: ਪ੍ਰੀਤਮ ਸਿੰਘ ਜੰਮੂ ਨੂੰ ਕਿਹਾ—'ਚਲੋ, ਜ਼ਰਾ ਭੈਣੀ ਸਾਹਿਬ ਦਾ ਰਾਊਂਡ ਲਾ ਆਈਏ । ਉਹ ਜੱਕੋ ਤਕਿਆਂ ਵਿਚ ਨਹੀਂ ਪਏ । ਸ਼ੈਤ ਇਹ ਸੋਚ ਕੇ ਕਿ ਭੈਣੀ ਸਾਹਿਬ ਨੂੰ ਉਹਨਾਂ ਤੋਂ ਜ਼ਿਆਦਾ ਜਾਣਦਾ ਸਾਂ ।

ਸਭ ਤੋਂ ਪਹਿਲਾਂ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸਾਹਮਣਾ ਹੋਇਆ । ਉਹਨਾਂ ਨੇ ਆਪਣੀ ਸਦਾ ਬਹਾਰ ਮੁਸਕਰਾਹਟ ਖਿਲੇਰਦਿਆਂ ਬਚਪਨ ਦੀ ਕੋਈ ਗੱਲ ਕਰਕੇ ਸਾਡੇ ਬੰਦ ਮੂੰਹਾਂ ਉਤੇ ਵੀ ਮੁਸਕਰਾਹਟ ਲੈ ਆਂਦੀ ।

ਰਾਮਸਰ ਤੋਂ ਪਿੰਡ ਵਲ ਨੂੰ ਚਲੇ ਸਾਂ ਕਿ ਰਾਹ ਵਿਚ ਪ੍ਰੀਤਮ ਸਿੰਘ ਕਵੀ ਮਿਲ ਗਏ । ਉਹਨਾਂ ਨੂੰ ਵੀ ਨਾਲ ਲੈ ਕੇ ਭੈਣੀ ਸਾਹਿਬ ਦੀਆਂ ਇਤਿਹਾਸਕ ਥਾਵਾਂ ਨੂੰ ਮੁੜ ਕੇ ਯਾਦ ਵਿਚ ਚਿਤਾਰਿਆ ।

ਪੁਰਾਣੀਆਂ ਥਾਵਾਂ ਹੁਣ ਅਸਲੋਂ ਬਦਲ ਚੁਕੀਆਂ ਸਨ । ਲੰਗਰ ਦੀ ਨਵੀਂ ਨੁਹਾਰ, ਸਤਿਗੁਰੂ ਰਾਮ ਸਿੰਘ ਜੀ ਦੇ ਤਪ ਸਥਾਨ ਮੰਦਰ ਦਾ ਨਵਾਂ ਰੂਪ ਸਭ ਕੁਝ ਬਦਲ ਗਿਆ ਸੀ । ਕੱਚੀਆਂ ਇਟਾਂ ਦੀਆਂ ਕੰਧਾਂ ਹੁਣ ਪੱਕੀਆਂ ਹੋ ਗਈਆਂ ਸਨ। ਸਾਹਮਣੇ ਤਬੇਲੇ ਵਾਲੀ ਥਾਂ ਦੋ ਮੰਜ਼ਲੀ ਇਮਾਰਤ ਉਸਰ ਗਈ ਸੀ ।

ਅਸੀਂ ਗੱਦੀ ਵਾਲੇ ਚੁਬਾਰੇ ਦੀਆਂ ਪੌੜੀਆਂ ਚੜ੍ਹਕੇ ਉਪਰ ਗਏ ਤਾਂ ਆਪਣੇ ਅਧਿਆਪਕ ਪੰਡਿਤ ਮੁਨਸ਼ਾ ਸਿੰਘ ਕੌਮੀ ਨੂੰ ਮਿਲਨਾ ਨਹੀਂ ਭੁੱਲੇ । ਹੁਣ ਉਹ ਉਮਰ ਦੇ ਅੰਤਮ ਪੜਾਅ 'ਤੇ ਖਲੋਤੇ ਹਨ ਪਰ ਉਹਨਾਂ ਦੀ ਯਾਦਦਾਸ਼ਤ ਵੱਡੀ ਉਮਰ ਦਾ ਭੁਲੇਖਾ ਨਹੀਂ ਪੈਣ ਦਿੰਦੀ ।

ਇਸ ਰਾਊਂਡ ਵਿਚ ਸ: ਪ੍ਰੀਤਮ ਸਿੰਘ ਜੰਮੂ ਬੜੀ ਡੂੰਘੀ ਦਿਲਚਸਪੀ ਲੈਂਦੇ ਰਹੇ । ਉਹਨਾਂ ਸਾਹਮਣੇ ਕਈ ਨਵੇਂ ਤੱਥ ਉਘੜੇ । ਇਕ ਆਸਥਾਵਾਨ ਨਾਮਧਾਰੀ ਵਾਂਗ ਉਹਨਾਂ ਨੇ ਓਹਨਾਂ ਸਾਰੇ ਅਸਥਾਨਾਂ 'ਤੇ ਸਿਰ ਨਿਵਾਇਆ ਜਿਥੋਂ ਕਦੇ ਕੂਕਾ ਲਹਿਰ ਦੀ ਹੁੰਕਾਰ ਉਠੀ ਸੀ ਅਤੇ ਇਸ ਛੋਟੇ ਜਿਹੇ ਇੱਕਲਵਾਂਝੇ ਪਿੰਡ ਨੂੰ ਉਸ ਲਹਿਰ ਦਾ ਜਨਮ-ਸਥਾਨ ਹੋਣ ਦਾ ਗੌਰਵ ਮਿਲਿਆ ਸੀ ।

ਸ: ਪ੍ਰੀਤਮ ਸਿੰਘ, ਜੰਮੂ ਵਿਚ ਇਕ ਚੰਗੇ ਸਮਾਜਿਕ ਕਾਰਕੁਨ ਦੇ ਤੌਰ ਤੇ ਛੋਟੀ ਉਮਰ ਵਿਚ ਹੀ ਪ੍ਰਸਿਧੀ ਪ੍ਰਾਪਤ ਕਰ ਚੁਕੇ ਸਨ । ਜੰਮੂ ਦੇ ਰਾਜਨੀਤਕ ਅਤੇ ਸਮਾਜਿਕ ਹਲਕਿਆਂ ਵਿਚ ਉਹਨਾਂ ਦਾ ਬਹੁਤ ਸਨਮਾਨ ਸੀ । ਉਹਨਾਂ ਦੀ ਮਿਹਨਤ, ਲਗਨ ਅਤੇ ਲੋਕ-ਸੇਵਾ ਦੀ ਭਾਵਨਾ ਤੋਂ ਇਹ ਗੱਲ ਪ੍ਰਤੱਖ ਸੀ ਕਿ ਆਉਣ ਵਾਲੇ ਸਮੇਂ ਦੇ ਦੌਰਾਨ ਉਹਨਾਂ ਅੰਦਰ ਅੱਗੇ ਵਧਣ ਦੀਆਂ ਸਾਰੀਆਂ ਸੰਭਾਵਨਾਵਾਂ ਮੌਜੂਦ ਸਨ ।

ਅਸੀਂ ਚਾਰ ਦਿਨ ਇਕੱਠੇ ਰਹੇ । ਲੰਗਰ ਵਿਚ ਬੈਠ ਕੇ ਇਕੱਠਿਆਂ ਪ੍ਰਸ਼ਾਦਾ ਛਕਿਆ । ਮਹਾਰਾਜ ਬੀਰ ਸਿੰਘ ਜੀ ਨਾਲ ਇਕੱਠਿਆਂ ਫੋਟੋ ਖਿਚਾਈ । ਆਖਰੀ ਦਿਨ ਵਿਛੜਨ ਲੱਗਿਆਂ ਮੈਂ ਉਹਨਾਂ ਨੂੰ ਗਲਵਕੜੀ ਵਿਚ ਲੈਂਦਿਆਂ ਕਿਹਾ, "ਇਹ ਸਮਾਗਮ ਹੁੰਦੇ ਰਹਿਣਗੇ ਅਤੇ ਅਸੀਂ ਮਿਲਦੇ ਰਹਾਂਗੇ ।"

ਉਹਨਾਂ ਕਿਹਾ "ਮਿਲਦੇ ਤਾਂ ਰਹਾਂਗੇ ਹੀ । ਤੁਸੀਂ ਕਦੇ ਜੰਮੂ ਆਓ—ਜ਼ਰੂਰ ਆਓ ।"

ਮੇਰੇ ਉਤੇ ਉਹ ਇਕ ਵਿਸ਼ੇਸ਼ ਕਿਸਮ ਦਾ ਪ੍ਰਭਾਵ ਛੱਡ ਗਏ ।

ਕਈ ਵਾਰ ਜਦੋਂ ਮੈਂ ਕਸ਼ਮੀਰ ਜਾਣ ਦੇ ਸੁਪਨੇ ਲੈਣ ਲਗਦਾ ਸਾਂ ਤਾਂ ਰਾਹ ਵਿਚਲਾ ਜੰਮੂ ਮੇਰੇ ਚੇਤੇ ਵਿਚ ਇਸ ਤਰ੍ਹਾਂ ਵਸ ਗਿਆ ਸੀ, ਜਿਵੇਂ ਮੇਰੀ ਸੰਭਾਵਿਤ ਕਸ਼ਮੀਰ ਯਾਤਰਾ ਦਾ ਪਹਿਲਾ ਪੜਾਅ ਜੰਮੂ ਨੇ ਹੋਣਾ ਸੀ ।

ਪਰ ਮੌਤ ਬਹੁਤ ਬੇਰਹਿਮ ਹੈ । ਜਿਥੇ ਮੇਰੀ ਚਾਰ ਦਿਨ ਦੀ ਦੋਸਤੀ ਚਾਰ ਦਹਾਕਿਆਂ ਤਕ ਚਲਣੀ ਸੀ, ਮੌਤ ਨੇ ਉਹਨੂੰ ਚਾਰ ਦਿਨ ਦੇ ਘੇਰੇ ਵਿਚ ਬੰਦ ਕਰਕੇ ਰੱਖ ਦਿਤਾ ।

('ਵਰਿਆਮ' ਅਕਤੂਬਰ ੧੯੭੭ ਵਿਚੋਂ)

# ਵਿਦਿਅਕ ਸੰਮੇਲਨ ਦੇ ਵੱਧਦੇ ਕਦਮ

—ਸਿਮਰਜੀਤ ਕੌਰ
(ਸਕੱਤਰ, ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ)

ਵਿਦਿਅਕ ਸੰਮੇਲਨ ਇਕ ਨਜ਼ਾਰਾ, ਨੌਜੁਆਨ ਅਤੇ ਬੱਚੇ ਸਫੇਦ ਵਸਤਰ, ਗੁਰਬਾਣੀ ਧਰਮ ਅਤੇ ਆਪਣੇ ਇਤਿਹਾਸ ਤੇ ਵਿਚਾਰ, ਵਿਦਵਾਨਾਂ ਦੇ ਲੈਕਚਰ, ਸ੍ਰੀ ਸਤਿਗੁਰੂ ਜੀ ਦੀ ਪਾਵਨ ਪਵਿੱਤਰ ਚਰਨ ਛੋਹ ਦਾ ਸਮਾਂ ਅਤੇ ਸ੍ਰੀ ਸਤਿਗੁਰੂ ਜੀ ਦੀ ਨੇੜਤਾ। ਸਤਿਗੁਰਾਂ ਦੇ ਰਿਸ਼ੀਆਂ-ਮੁਨੀਆਂ ਦੇ ਆਸ਼ਰਮ ਨੂੰ ਸਾਕਾਰ ਕਰਦਾ ਹੋਇਆ ਨਜ਼ਾਰਾ।

ਬੀਬੀਆਂ ਦਾ ਸ੍ਰੀ ਸਤਿਗੁਰੂ ਜੀ ਦੀ ਛੱਤਰ ਛਾਇਆ ਹੇਠਾਂ ਹੋਣ ਵਾਲਾ ਇਹ ੧੩ਵਾਂ ਵਾਰਸ਼ਿਕ ਸੰਮੇਲਨ ਹੈ, ਪਰ ਮੇਰੇ ਲਈ ਇਹ ੯ਵਾਂ ਵਾਰਸ਼ਿਕ ਸੰਮੇਲਨ ਹੈ। ਜਦੋਂ ਮੈਂ ਇਸ ਸੰਮੇਲਨ ਵਿਚ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ੧੯੮੬ ਵਿਚ ਮੰਡੀ ਤੋਂ ਜੱਥਾ ਲਿਆ ਕੇ ਪਹਿਲੀ ਵਾਰੀ ਭਾਗ ਲਿਆ ਤਾਂ ਇਸ ਦੇ ਕੇਂਦਰੀ ਜੱਥੇ ਦੀ ਪ੍ਰਧਾਨ ਸਨ ਬੀਬੀ ਮਹਿੰਦਰ ਕੌਰ ਹੁਸ਼ਿਆਰਪੁਰ ਤੋਂ ਅਤੇ ਬੀਬੀ ਦਰਸ਼ਨਾ ਜੀ ਦਿੱਲੀ ਤੋਂ। ਇਸ ਸੰਮੇਲਨ ਵਿਚ ੧੫੦ ਦੇ ਕਰੀਬ ਬੀਬੀਆਂ ਨੇ ਭਾਗ ਲਿਆ ਅਤੇ ਕਈ ਪ੍ਰਤਿਯੋਗਤਾਵਾਂ ਵਿਚ ਬੀਬਾ ਜੀ ਨੇ ਦਰਸ਼ਨ ਦੇ ਕੇ ਸਾਨੂੰ ਉਤਸਾਹਿਤ ਕੀਤਾ। ਸੰਮੇਲਨ ਦੇ ਅੰਤ ਵਿਚ ਸ੍ਰੀ ਸਤਿਗੁਰੂ ਜੀ ਨੇ ਭਾਗ ਲੈਣ ਵਾਲੇ ਬੱਚਿਆਂ ਨੂੰ ਆਪਣੇ ਕਰ-ਕਮਲਾਂ ਦੁਆਰਾ ਇਨਾਮ ਅਤੇ ਅਸ਼ੀਰਵਾਦ ਦੇ ਕੇ ਨਿਵਾਜਿਆ।

ਜੂਨ ੧੯੮੭ ਦਾ ਸੰਮੇਲਨ ਕਈ ਪੱਖਾਂ ਤੋਂ ਯਾਦਗਾਰੀ ਅਤੇ ਇਤਿਹਾਸਕ ਸੰਮੇਲਨ ਰਿਹਾ। ਇਹ ਸੰਮੇਲਨ ਦਿੱਲੀ ਵਿਖੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵਿਚ ਬੀਬੀ ਬੇਅੰਤ ਕੌਰ ਜੀ ਦੀ ਅਗਵਾਈ ਹੇਠ ਹੋਇਆ। ਭਾਸ਼ਨ, ਸੰਗੀਤ ਪ੍ਰਤੀਯੋਗਤਾ ਅਤੇ ਪ੍ਰਸ਼ਨ ਮੰਚ ਵਿਚ ਸ੍ਰੀ ਸਤਿਗੁਰੂ ਜੀ ਦੀ ਮੌਜੂਦਗੀ ਨੇ ਇਸ ਸੰਮੇਲਨ ਨੂੰ ਇਕ ਵਿਸ਼ੇਸ਼ ਦਰਜਾ ਬਖਸ਼ਿਆ। ਇਸ ਤੋਂ ਪਹਿਲਾਂ ਬੀਬੀਆਂ ਨੂੰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਭਾਗ ਸਿਰਫ ਸੰਮੇਲਨ ਦੇ ਸ਼ੁਰੂ ਅਤੇ ਅੰਤ ਵਿਚ ਇਨਾਮ ਵੰਡ ਸਮਾਰੋਹ ਦੇ ਸਮੇਂ ਹੀ ਪ੍ਰਾਪਤ ਹੁੰਦਾ ਸੀ।

੧੯੮੭ ਦੇ ਦਿੱਲੀ ਸੰਮੇਲਨ ਦੇ ਸਮੇਂ ਪ੍ਰਸ਼ਨ ਮੰਚ



ਸਿਮਰਜੀਤ ਕੌਰ

ਵਿਚ ਸ੍ਰੀ ਸਤਿਗੁਰੂ ਜੀ ਨੇ ਬੀਬੀਆਂ ਦੇ ਜਿਗਿਆਸਾ-ਪੂਰਣ ਸਵਾਲਾਂ ਦੇ ਜਵਾਬ ਦੇ ਕੇ ਬੀਬੀਆਂ ਨੂੰ ਨਿਵਾਜਿਆ। ਇਸ ਸੰਮੇਲਨ ਦੀ ਸਫਲਤਾ ਦਾ ਸਿਹਰਾ ਜਿੱਥੇ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਦੁਆਰਾ ਬੀਬੀ ਬੇਅੰਤ ਕੌਰ ਜੀ ਅਤੇ ਦਿੱਲੀ ਦੇ ਨੌਜੁਆਨ ਲੜਕਿਆਂ ਅਤੇ ਬੀਬੀਆਂ ਦੀ ਦਿਨ ਰਾਤ ਅਣਥੱਕ ਸੇਵਾ ਨੂੰ ਜਾਂਦਾ ਹੈ, ਉੱਥੇ ਇਸ ਸੰਮੇਲਨ ਨੂੰ ਯਾਦਗਾਰੀ ਬਨਾਉਣ ਵਿਚ ਵੱਡੇ ਠਾਕੁਰ ਜੀ ਦੇ ਘਰੋਂ ਬੀਬੀ ਗੁਰਮੀਤ ਕੌਰ ਜੀ ਦਾ ਸਹਿਯੋਗ ਵੀ ਸ਼ਲਾਘਾਯੋਗ ਹੈ। ਜਿੱਥੇ ਸ੍ਰੀ ਸਤਿਗੁਰੂ ਜੀ ਦਾ ਬੀਬੀਆਂ ਦੇ ਸੰਮੇਲਨ ਵਿਚ ਦਰਸ਼ਨ ਦੇਣਾ ਅਤੇ ਉਨ੍ਹਾਂ ਨੂੰ ਸੁਨਣਾ ਪਹਿਲੀ ਅਤੇ ਇਕ ਨਵੀਂ ਸ਼ੁਰੂਆਤ ਸੀ ਉੱਥੇ ਮੰਡੀ ਦੀਆਂ ਬੀਬੀਆਂ ਵਲੋਂ ਸ੍ਰੀ ਆਦਿ ਗਰੰਥ ਸਾਹਿਬ ਅਤੇ ਦਸਮ ਗਰੰਥ ਦੇ ਪਾਠ ਅਤੇ ਭਗੌਤੀਆਂ ਦੀਆਂ ਮਾਲਾ ਦੇ ਭੋਗ ਪਵਾਉਣੇ ਵੀ ਇਕ ਨਵਾਂ ਕਦਮ ਸੀ। ਸ੍ਰੀ ਸਤਿਗੁਰੂ ਜੀ ਨੇ ਇਸ ਸੰਮੇਲਨ ਦੇ ਸਮਾਪਤੀ ਭਾਸ਼ਨ ਵਿਚ ਇਹ ਬਚਨ ਕੀਤਾ ਕਿ "ਮੰਡੀ ਦੀਆਂ ਬੀਬੀਆਂ ਨੇ ਇਕ

ਮਿਸਾਲ—ਨਹੀਂ ਮਸ਼ਾਲ ਜਗਾ ਕੇ ਦਿੱਤੀ ਹੈ। ਜੋ ਕਿ ਜਗਣ ਵਾਲੀ ਚੀਜ਼ ਹੈ।

ਸ੍ਰੀ ਸਤਿਗੁਰੂ ਜੀ ਦੇ ਪਵਿੱਤਰ ਮੁਖਾਰਬਿੰਦ ਤੋਂ ਨਿਕਲਿਆ ਇਹ ਸ਼ਬਦ ਅਸਲ ਵਿਚ ਹੀ ਮਸ਼ਾਲ ਬਣ ਚੁੱਕਿਆ ਹੈ। ਉਸ ਤੋਂ ਬਾਅਦ ਅਲੱਗ-ਅਲੱਗ ਇਲਾਕਿਆਂ ਦੀਆਂ ਬੀਬੀਆਂ ਪਾਠ-ਮਾਲਾ ਕਰ ਕੇ ਅਤੇ ਕਰਵਾ ਕੇ ਹਰ ਸੰਮੇਲਨ ਤੇ ਭੋਗ ਪਵਾਉਂਦੀਆਂ ਹਨ। ਇਸ ਕੰਮ ਵਿਚ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਲਗਾਤਾਰ ਵਾਧਾ ਹੀ ਹੋ ਰਿਹਾ ਹੈ।

ਸੰਨ ੧੯੮੮, ੧੯੮੯ ਅਤੇ ੧੯੯੦ ਦੇ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਖੇ ਹੀ ਹੋਏ। ੧੯੯੧ ਦਾ ਜੂਨ ਦਾ ਸੰਮੇਲਨ ਪੰਜਾਬ ਦੇ ਹਾਲਾਤ ਠੀਕ ਨਾ ਹੋਣ ਕਰਕੇ ਦਸੰਬਰ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਇਕ ਦਿਨ ਦਾ ਹੋਇਆ, ਪਰ ੧੯੯੧ ਵਿਚ ਇਕ ਹੋਰ ਸ਼ੁਰੂਆਤ ਹੋਈ ਥਾਈਲੈਂਡ ਬੈਂਕਾਕ ਵਿਖੇ ਜੁਲਾਈ ਵਿਚ ਸ੍ਰੀ ਸਤਿਗੁਰੂ ਜੀ ਦੀ ਛੱਤਰ ਛਾਇਆ ਹੇਠ ਲੜਕੇ ਅਤੇ ਲੜਕੀਆਂ ਦਾ ਪਹਿਲਾ ਵਿਦਿਅਕ ਸੰਮੇਲਨ ਜਿਸ ਵਿਚ ਕਨੇਡਾ ਦੇ ਦੋ ਬੱਚਿਆਂ ਨੇ ਵੀ ਭਾਗ ਲਿਆ। ਇਹ ਬੱਚੇ ਸਨ ਸੂਬਾ ਰੇਸ਼ਮ ਸਿੰਘ ਜੀ ਦੇ ਦੋਨੋਂ ਲੜਕੇ। ਇਸ ਸੰਮੇਲਨ ਦੀਆਂ ਵੱਖ-ਵੱਖ ਪ੍ਰਤੀਯੋਗਤਾਵਾਂ ਵਿਚੋਂ ਜਿੱਤਣ ਵਾਲੇ ਬੱਚਿਆਂ ਨੂੰ ਜਦੋਂ ਸ੍ਰੀ ਸਤਿਗੁਰੂ ਜੀ ਨੇ ਆਪਣੇ ਕਰ-ਕਮਲਾਂ ਦੁਆਰਾ ਇਨਾਮ ਦੇ ਕੇ ਨਿਵਾਜਿਆ ਅਤੇ ਸੰਮੇਲਨ ਦਾ ਉਦਮ ਅਤੇ ਸੇਵਾ ਕਰਨ ਵਾਲੇ ਤਕਰੀਬਨ ੮੦ ਲੜਕਿਆਂ ਨੂੰ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਭਾਰਤ ਤੋਂ ਲੈ ਕੇ ਗਏ ਗੁਟਕਿਆਂ ਅਤੇ ਮਾਲਾਵਾਂ ਦਾ ਸਿਰੋਪਾ ਦਿੱਤਾ ਗਿਆ ਤਾਂ ਅਨੇਕਾਂ ਮਸਤਕ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਇਸ ਕ੍ਰਿਤਗਤਾ ਲਈ ਝੁਕ ਗਏ ਅਤੇ ਅਖਾਂ ਨਮ ਹੋ ਗਈਆਂ।

ਦਿਸੰਬਰ ੧੯੯੧ ਦੇ ਸੰਮੇਲਨ ਵਿਚ ਬੀਬੀਆ ਦੀ ਕੇਂਦਰੀ ਜਥੇਬੰਦੀ ਦੀ ਘਾਟ ਨੂੰ ਮਹਿਸੂਸ ਕੀਤਾ ਗਿਆ। ਕਿਉਂਕਿ ਦੋ ਤਿੰਨ ਸਾਲ ਤੋਂ ਕੇਂਦਰੀ ਜੱਥੇ ਦੇ ਪ੍ਰਧਾਨ ਬੀਬੀ ਮਹਿੰਦਰ ਕੌਰ ਜੀ ਅਤੇ ਬੀਬੀ ਦਰਸ਼ਨਾਂ ਜੀ ਅਪਨੇ ਨਿੱਜੀ ਕਾਰਨਾਂ ਕਰਕੇ ਭਾਗ ਨਹੀਂ ਸਨ ਲੈ ਰਹੇ। ੧੯੮੮ ਤੋਂ ਬੀਬੀ ਬੇਅੰਤ ਕੌਰ ਜੀ ਅਤੇ ਅਲੱਗ-ਅਲੱਗ ਸਥਾਨਾਂ ਦੇ ਜੱਥੇ ਦੀਆਂ ਬੀਬੀਆਂ ਇਸ ਨੂੰ ਮਿਲ ਕੇ ਚਲਾ ਰਹੀਆਂ ਸਨ। ੧੯੯੧ ਦਿਸੰਬਰ ਵਿਚ ਅਸੀਂ ਕੁਝ ਬੀਬੀਆਂ ਨੇ ਮਿਲ ਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ ਕੀਤੀ ਕਿ ਕੇਂਦਰ ਵਿਚ ਬੀਬੀਆਂ ਦਾ ਇਕ ਜੱਥਾ ਹੋਣਾ ਚਾਹੀਦਾ ਏ। ਸੀ ਸਤਿਗੁਰੂ ਜੀ ਨੇ ਹੁਕਮ ਕੀਤਾ ਜੱਥਾ ਬਣਾ ਕੇ ਲਿਆਓ। ਮੈਂ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਬੀਬੀ ਸੁਰਿੰਦਰ ਕੌਰ ਖਰਲ (ਜੋ ਕਿ ਸਾਡੇ ਨਾਲ ਹੀ ਸਨ) ਨੂੰ ਪ੍ਰਧਾਨ ਬਣਾ ਦਿੱਤਾ ਜਾਵੇ। ਸ੍ਰੀ ਸਤਿਗੁਰੂ ਜੀ ਨੇ ਅਰਜ਼ ਪਰਵਾਨ ਕਰ ਲਈ। ਜਨਰਲ ਸਕੱਤਰ ਦੀ ਸੇਵਾ ਲੇਖਿਕਾ ਨੂੰ ਬਖਸ਼ੀ ਗਈ ਤੇ ਖਜ਼ਾਨਚੀ ਦੀ ਸੇਵਾ ਬੀਬੀ ਕੁਲਵੰਤ ਕੌਰ ਮੰਡੀ ਨੂੰ।

੧੯੯੨ ਤੋਂ ਕੇਂਦਰੀ ਜੱਥੇ ਨੇ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਸਭ ਤੋਂ ਪਹਿਲਾਂ ਬੀਬੀਆਂ ਨੂੰ ਜਥੇਬੰਦ ਕਰਨ ਦੀ ਸ਼ੁਰੂਆਤ ਕੀਤੀ। ਸਾਹਿਬਾਬਾਦ, ਦਿੱਲੀ, ਲੁਧਿਆਣਾ, ਸਿਰਸਾ, ਜਲੰਧਰ, ਯਮੁਨਾਨਗਰ, ਚੰਡੀਗੜ੍ਹ, ਸ੍ਰੀ ਜੀਵਨ ਨਗਰ, ਡਾਲਟਨਗੰਜ, ਫਾਜ਼ਿਲਕਾ, ਐਲਨਾਬਾਦ, ਰਾਈਆਂ, ਬੀੜ ਆਦਿ ਅਨੇਕ ਥਾਵਾਂ ਤੇ ਜਥਿਆਂ ਦੀ ਸਥਾਪਨਾ ਕੀਤੀ। ਮੰਡੀ ਜੰਮੂ ਅਤੇ ਸੁੰਦਰ ਨਗਰ ਦੀਆਂ ਬੀਬੀਆਂ ਪਹਿਲਾਂ ਹੀ ਜਥੇਬੰਦ ਸੀ। ਅਲੱਗ-ਅਲੱਗ ਸ਼ਹਿਰਾਂ ਵਿਚ ਜਾਂਦੇ ਜੱਥੇਬੰਦੀ ਕਰਨ ਦਾ ਨਤੀਜਾ ਇਹ ਸੀ ਕਿ ੧੯੯੨ ਵਿਚ ਦਿੱਲੀ ਵਿਖੇ ਹੋਏ ਸੰਮੇਲਨ ਵਿਚ ਨੌਜੁਆਨ ਬੀਬੀਆਂ ਦਾ ਬਹੁ-ਗਿਣਤੀ ਵਿਚ ਭਾਗ ਲੈਣਾ।

੧੯੯੩ ਮਾਰਚ ਵਿਚ ਬੈਂਕੌਕ ਵਿਖੇ ਹੋਏ ਹੋਲੇ ਵਿਚ ਹੀ ਇਕ ਦਿਨ ਦਾ ਲੜਕੇ ਅਤੇ ਲੜਕੀਆਂ ਦਾ ਸੰਮੇਲਨ ਹੋਇਆ। ਜਿਸ ਵਿਚ ਭਾਗ ਲੈਣ ਵਾਲੇ ਲੜਕੇ ਅਤੇ ਲੜਕੀਆਂ ਨੂੰ ਸ੍ਰੀ ਸਤਿਗੁਰੂ ਜੀ ਨੇ ਆਪਣੇ ਅਸ਼ੀਰਵਾਦ ਨਾਲ ਨਿਵਾਜਿਆ ਅਤੇ ਜੇਤੂ ਬੱਚਿਆਂ ਨੂੰ ਇਨਾਮ ਬਖਸ਼ ਕੇ ਉਤਸ਼ਾਹਿਤ ਕੀਤਾ।

ਜੂਨ ੧੯੯੩ ਵਿਚ ਠਾਕਰ ਉਦਯ ਸਿੰਘ ਜੀ ਦੇ ਪ੍ਰਬੰਧ ਅਤੇ ਸ੍ਰੀ ਸਤਿਗੁਰੂ ਜੀ ਦੀ ਛੱਤਰ ਛਾਇਆ ਹੇਠ ਹੋਏ ਸੰਮੇਲਨ ਦਾ ਆਪਣਾ ਅਲੱਗ ਹੀ ਇਤਿਹਾਸਕ ਮਹੱਤਵ ਹੈ। ਇਹ ਪਹਿਲਾ ਸੰਮੇਲਨ ਸੀ ਜੋ ਕਿ ਦੱਖਣ ਭਾਰਤ ਦੀ ਖੂਬਸੂਰਤ ਧਰਤੀ ਬੰਗਲੌਰ ਵਿਖੇ ਹੋਇਆ। ਇਸ ਸੰਮੇਲਨ ਵਿਚ ਠਾਕਰ ਜੀ ਅਤੇ ਬੀਬੀ ਜੀ ਦੇ ਪ੍ਰਬੰਧ, ਸੇਵਾ ਅਤੇ ਦਲੇਰੀ ਨੇ ਇਕ ਮਿਸਾਲ ਕਾਇਮ ਕੀਤੀ ਕਿ ਸਾਧ ਸੰਗਤ ਦੀ ਸੇਵਾ ਕਿਸ ਤਰ੍ਹਾਂ ਚਾਵਾਂ ਨਾਲ ਕੀਤੀ ਜਾਣੀ ਚਾਹੀਦੀ ਏ।

੧੯੯੪ ਮਾਰਚ ਵਿਚ ਸ੍ਰੀ ਸਤਿਗੁਰੂ ਜੀ ਨੇ ਇਕ ਹੋਰ ਸੁਅਵਸਰ ਪ੍ਰਦਾਨ ਕੀਤਾ। ਬੈਂਕੌਕ ਦੀਆਂ ਬੀਬੀਆਂ ਨੂੰ ਜੱਥੇਬੰਦ ਕਰਨ ਦਾ ਅਤੇ ਉੱਥੇ ਇਕ ਹੋਰ ਯਾਨਿ ਤੀਸਰਾ



ਬੰਕਾਕ ਸੰਮੇਲਨ ਵਿਚ ਛੋਟੀਆਂ ਬੱਚੀਆਂ ਦਾ ਨਾਮ ਸਿਮਰਨ

ਸੰਮੇਲਨ ਕਰਨ ਦਾ। ਇਹ ਸੰਮੇਲਨ ਵੀ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਬਹੁਤ ਵਧੀਆ ਅਤੇ ਉਤਸ਼ਾਹ ਭਰਿਆ ਸੰਮੇਲਨ ਰਿਹਾ। ਛੋਟੇ-ਛੋਟੇ ਬੱਚਿਆਂ ਨੂੰ ਵੱਡੇ-ਵੱਡੇ ਇਨਾਮ ਵੰਡਦਿਆਂ ਸ੍ਰੀ ਸਤਿਗੁਰੂ ਜੀ ਨੇ ਕਈ ਬੱਚਿਆਂ ਨੂੰ ਪਿਆਰ ਨਾਲ ਬਚਨ ਕੀਤਾ "ਚੁੱਕ ਲਵੇਂਗੀ।"

ਮਈ ੧੯੯੪ ਵਿਚ ਅਫਰੀਕਾ ਦੌਰੇ ਤੇ ਸ੍ਰੀ ਸਤਿਗੁਰੂ ਜੀ ਨੇ ਦਾਰਾਸਲਾਮ ਨੈਰੋਬੀ ਦੀਆਂ ਬੀਬੀਆਂ ਨੂੰ ਜੱਥੇਬੰਦ ਕਰਨ ਦਾ ਉਨ੍ਹਾਂ ਨਾਲ ਗੱਲ-ਬਾਤ ਕਰਨ ਦਾ ਸੁਅਵਸਰ ਦੇ ਕੇ ਸਾਡੀ ਜੱਥੇਬੰਦੀ ਨੂੰ ਵਿਸ਼ਵ ਸੱਤਰ ਪ੍ਰਦਾਨ ਕੀਤਾ।

੨੨ ਜੂਨ ਤੋਂ ੨੬ ਜੂਨ ਦਾ ਸੰਮੇਲਨ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸੰਤ ਪਵਿੱਤਰ ਸਿੰਘ ਜੀ ਦੀ ਅਗਵਾਈ ਹੇਠ ਚੰਡੀਗੜ੍ਹ ਵਿਖੇ ਹੋ ਰਿਹਾ ਹੈ। ਇਹ ਚੰਡੀਗੜ੍ਹ ਵਾਸੀਆਂ ਲਈ ਪਹਿਲਾ ਭਾਗਾਂ ਭਰਿਆ ਸਮਾਂ ਹੈ ਕਿ ਸ੍ਰੀ ਸਤਿਗੁਰੂ ਜੀ ਦੀ ਪਾਵਨ ਪਵਿੱਤਰ ਹਾਜ਼ਰੀ ਵਿਚ ਅੰਤਰਾਸ਼ਟ੍ਰੀ ਪੱਧਰ ਦਾ ਸੰਮੇਲਨ ਹੋ ਰਿਹਾ ਹੈ। ਇਸ ਸੰਮੇਲਨ ਨੂੰ ਸ੍ਰੀ ਸਤਿਗੁਰੂ ਜੀ ਆਪ ਹੀ ਅਪਨੀ ਕਿਰਪਾ ਨਾਲ ਸਫਲ ਕਰਨਾ ਹੈ। ਕਿਉਂਕਿ ਸ੍ਰੀ ਸਤਿਗੁਰੂ ਜੀ ਕਰਤਾ ਹੋ ਕੇ ਵੀ ਅਕਸਰ ਅਪਨੇ ਪਵਿੱਤਰ ਮੁਖਾਰਬਿੰਦ ਤੋਂ ਇਹ ਬਚਨ ਕਰਕੇ ਜਾਚ ਸਿਖਾਂਦੇ ਹਨ, "ਤੂੰ ਕਰਤਾ ਕਰਣਾ ਮੈਂ ਨਾਹੀ ਜਾ ਹਉ ਕਰੀ ਨ ਹੋਈ।"

ਅਸੀਂ ਸਾਰੇ ਤੇ ਸਿਰਫ ਨਮਿਤ ਮਾਤਰ ਹਾਂ। ਪਰ ਦੋਨੋਂ ਹੱਥ ਜੋੜ ਕੇ ਸਿਰ ਝੁਕਾ ਕੇ ਪਰਮ ਪੂਜਨੀਯ ਗੁਰੂਦੇਵ ਸ੍ਰੀ ਸਤਿਗੁਰੂ, ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਇਹ ਹੀ ਜੋਦੜੀ ਏ ਕਿ ਸਾਨੂੰ ਅਪਨਾ ਨਮਿਤ ਹੀ ਬਨਾਈ ਰਖੋ ਅਤੇ ਸਦਾ ਆਪ ਜੀ ਦੇ ਚਰਨਾਂ ਨਾਲ ਜੁੜੇ ਰਹੀਏ।

ਮਾਨੁ ਕਰਉ ਅਭਿਮਾਨੈ ਬੋਲਉ,
ਭੂਲ-ਚੂਕ ਤੇਰੀ ਪ੍ਰਿਅ ਚਿਰੀਆ ॥੧॥

**1219/21-B** ਚੰਡੀਗੜ੍ਹ,

---

ਜਿੰਨਾ ਵੱਡਾ ਤੁਹਾਡਾ ਵਿਸ਼ਵਾਸ਼ ਹੈ ਤੁਸੀਂ ਉਨੇ ਹੀ ਜਵਾਨ ਹੋ। ਜਿਨ੍ਹਾਂ ਵੱਡਾ ਤੁਹਾਡਾ ਸ਼ੱਕ ਹੈ ਤੁਸੀਂ ਉਨੇ ਹੀ ਬੁੱਢੇ ਹੋ। ਜਿਨ੍ਹਾਂ ਵੱਡਾ ਤੁਹਾਡਾ ਸਵੈ ਭਰੋਸਾ ਹੈ ਉਨੇ ਹੀ ਤੁਸੀਂ ਜਵਾਨ ਹੋ, ਜਿਨ੍ਹਾਂ ਤੁਹਾਡਾ ਡਰ ਹੈ ਤੁਸੀਂ ਉਨੇ ਹੀ ਬੁੱਢੇ ਹੋ। ਜਿੰਨੀ ਵੱਡੀ ਤੁਹਾਡੀ ਆਸ਼ਾ ਹੈ ਤੁਸੀਂ ਉਨੇ ਹੀ ਜੁਆਨ ਹੋ। ਜਿੰਨੀ ਵੱਡੀ ਤੁਹਾਡੀ ਨਿਰਾਸਤਾ ਹੈ ਤੁਸੀਂ ਉਨੇ ਹੀ ਬੁੱਢੇ ਹੋ।

—ਸੈਮੂਅਲ ਉਲਮਾਵ



# ਨਿਸ਼ਕਾਮ ਸੇਵਕ —ਸੰਤ ਮੰਗਲ ਸਿੰਘ

—ਗੁਰੂਚਬਨ ਸਿੰਘ ਚੰਡੀਗੜ੍ਹ

ਘਰ ਆਉਂਦਿਆਂ ਹੀ ਘਰ ਵਾਲੀ ਨੇ ਕਿਹਾ ਸੰਤ ਜੀ ਘਰ ਆ ਗਏ ਹਨ। (ਭਾਵ ਪੀ. ਜੀ. ਆਈ. ਹਸਪਤਾਲ ਤੋਂ ਵਾਪਸ ਆ ਗਏ ਹਨ) ਚਲੋ ਮਿਲ ਆਈਏ। ਆਪਣੀ ਸੁਪਤਨੀ ਨੂੰ ਨਾਲ ਲੈ ੪੨ ਸੈਕਟਰ ਵਾਲੀ ਕੋਠੀ ਤੇ ਜਾ ਪੁਜਿਆ। ਪਲੰਘ ਤੇ ਬੈਠੇ ਸੰਤ ਜੀ ਮੁਸਕਰਾ ਕੇ ਮਿਲੇ। ਗੋਰੇ ਲਾਲ ਚਿਹਰੇ ਤੇ ਜਲਾਲ ਅਤੇ ਅੱਖਾਂ ਵਿਚ ਕਿਸੇ ਜੇਤੂ ਖਿਡਾਰੀ ਦੀ ਚਮਕ। ਹੋਇ ਵੀ ਕਿਉਂ ਨਾ। ਪੀ. ਜੀ. ਆਈ, ਦੇ ਗਹਿਣ ਚਕਿਤਸਾ ਕੇਂਦਰ ਵਿਚ ਦੋ ਹਫਤੇ ਦੇ ਸੰਘਰਸ਼ ਵਿਚ ਮੌਤ ਨੂੰ ਅੰਗੂਠਾ ਵਿਖਾ ਕੇ ਅੱਜ ਹੀ ਘਰ ਪਰਤੇ ਸਨ। ਮੇਰਾ ਬਚਪਨ ਦਾ ਦੋਸਤ ਅਤੇ ਸੰਤਾਂ ਦਾ ਛੋਟਾ ਲੜਕਾ ਹਰਭਜਨ, ਬੀ ਜੀ (ਸੰਤਾਂ ਦੀ ਸੁਪਤਨੀ ਮਾਤਾ ਰਵਿੰਦਰ ਕੌਰ), ਪਰਿਵਾਰ ਦੇ ਕੁਝ ਹੋਰ ਮੈਂਬਰਾਂ ਅਤੇ ਸੰਤਾਂ ਦੇ ਸਨੇਹੀ ਸਜਨ ਥੱਲੇ ਫਰਸ਼ ਤੇ ਬੈਠੇ

ਸਨ । ਮੈਂ ਵੀ ਚਰਨ ਸਪਰਸ਼ ਕਰਕੇ ਥੱਲੇ ਬੈਠ ਗਿਆ । ਸੰਤਾਂ ਨੇ ਪਿਆਰ ਨਾਲ ਮੁਸਕਰਾ ਕੇ ਮੇਰਾ ਅਭਿਵਾਦਨ ਸਵੀਕਾਰ ਕਰਨ ਦੀ ਮੁਦਰਾ ਵਿਚ ਆਪਣਾ ਹੱਥ ਮੇਰੇ ਸਿਰ ਤੇ ਰੱਖ ਦਿੱਤਾ । ਪਿਆਰ ਅਤੇ ਵਾਤਸਲਯ ਭਰੇ ਉਹਨਾਂ ਹੱਥਾਂ ਨੇ ਮੈਨੂੰ ਸਕੂਨ ਨਾਲ ਭਰਪੂਰ ਕਰ ਦਿਤਾ । ਸਿਰ ਤੇ ਫਿਰਦੇ ਹੋਏ ਉਹਨਾਂ ਹੱਥਾਂ ਦੇ ਨਾਲ ਹੀ ਮੇਰੀ ਚੇਤਨਾ ਪਟਲ ਤੇ ਬੀਤਿਆ ਹੋਇਆ ਸਮਾਂ ਉਜਾਗਰ ਹੋਣ ਲਗਾ ।

੧੯੭੫ ਦਾ ਇਕ ਦਿਨ । ਹਰਭਜਨ ਸਿੰਘ ਅਤੇ ਪਵਿੱਤਰ ਸਿੰਘ ਦੇ ਨਾਲ ਹੀ ਸ੍ਰੀ ਭੈਣੀ ਸਾਹਿਬ ਤੋਂ ਚੰਡੀਗੜ੍ਹ ਆਇਆ ਸਾਂ । ਪੱਤਾ ਲਗਾ ਅਜ ਧਰਮਸ਼ਾਲਾ ਦਾ ਲੈਂਟਰ ਪੈ ਰਿਹਾ ਹੈ । ਅਸੀਂ ਵੀ ਨਿਰਮਾਨ ਅਧੀਨ ਧਰਮਸ਼ਾਲਾ (ਨਾਮਧਾਰੀ ਗੁਰਦੁਆਰਾ) ਦੀ ਇਮਾਰਤ ਦੇ ਸਾਹਮਣੇ ਜਾ ਖਲੋਤੇ । ਮਜ਼ਦੂਰਾਂ ਦੇ ਨਾਲ ਹੀ, ਸਤਿਗੁਰੂ ਜੀ ਦੇ ਅਨੇਕਾਂ ਸਿਖ ਵੀ ਇਸ ਕਾਰ ਸੇਵਾ ਵਿਚ ਸ਼ਾਮਲ ਸਨ । ਅਸੀਂ ਭੀੜ ਦੇ ਵਿਚੋਂ ਲੰਘਦੇ ਹੋਏ ਇਕ ਪ੍ਰਭਾਵਸ਼ਾਲੀ ਵਿਅਕਤਿਤਵ ਦੇ ਸਾਹਮਣੇ ਖੜੇ ਹੋ ਗਏ । ਮਿੱਟੀ ਅਤੇ ਗਾਰੇ ਨਾਲ ਲਿਬੜੇ ਹੋਣ ਦੇ ਬਾਵਜੂਦ ਗੋਰਾ ਸੋਮਯ ਚਿਹਰਾ, ਭਰਿਆ ਹੋਇਆ ਸਫੇਦ ਦਾਹੜਾ, ਕਾਰ ਸੇਵਾ ਨਾਲ ਥੋਹੜੀਆਂ ਬੋਝਲ ਪਰ ਸਤਰਕ ਅੱਖਾਂ, ਪੰਥਕ ਜ਼ੁਮੇਵਾਰੀਆਂ ਚੁਕਣ ਨੂੰ ਸਮਰਥ ਚੌੜੇ ਮੋਢੇ, ਕੁਲ ਮਿਲਾ ਕੇ ਇਕ ਆਕਰਸ਼ਕ ਵਿਅਕਤਤਵ ਦੇ ਮਾਲਕ ਸਨ ਸੰਤ ਮੰਗਲ ਸਿੰਘ । ਉਹ ਭੀੜ ਵਿਚ ਘਿਰੇ ਹੋਏ ਵੀ ਸਾਰਿਆਂ ਤੋਂ ਵਖਰੇ ਹੀ ਜਾਪਦੇ ਸਨ । ਮੈਂ ਨੇੜੇ ਜਾ ਕੇ ਮੱਥਾ ਟੇਕਿਆ । ਮੈਨੂੰ ਬਾਹੋਂ ਫੜ ਛਾਤੀ ਨਾਲ ਲਾ ਲਿਆ । ਸੁਖ ਸਾਂਦ ਪੁੱਛੀ ਤੇ ਇਕ ਦਾਬੜਾ ਹੱਥਾਂ ਵਿਚ ਫੜਾ ਕਿਹਾ, 'ਜਾ ਥੋਹੜਾ ਲਾਹਾ ਤੂੰ ਭੀ ਖਟ ਲੈ' ਮੈਂ ਯਤਰਵਤ ਦਾਬੜਾ ਚੁੱਕ ਭੀੜ ਵਿਚ ਸ਼ਾਮਲ ਹੋ ਗਿਆ ।

ਸੰਤਾਂ ਦੇ ਜੀਵਨ ਨੂੰ ਨੇੜਿਓਂ ਝਾਤ ਮਾਰਨ ਦੀ ਜਗਿਆਸਾ ਮੈਨੂੰ ਬੜੇ ਚਿਰ ਤੋਂ ਸੀ । ਇਕ ਦਿਨ ਮੌਕਾ ਵੇਖ ਮੈਂ ਬੀ ਜੀ ਕੋਲ ਬੈਠ ਜਾਂਦਾ ਹਾਂ । ਮੇਰੇ ਕੁਝ ਪ੍ਰਸ਼ਨਾਂ ਤੋਂ ਬਾਦ ਮੇਰੀ ਜਗਿਆਸਾ ਵੇਖ ਬੀ ਜੀ ਸ਼ੁਰੂ ਹੋ ਜਾਂਦੇ ਹਨ ।

'ਸਾਡਾ ਵਿਆਹ ੧੯੪੫ ਵਿਚ ਹੋਇਆ । ਉਦੋਂ ਇਹ ਟੇਢੀ ਪੱਗ ਬੱਗ ਬੰਨਦੇ ਸੀ । ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਨੇ ਇਕ ਵਾਰ ਹੁਕਮ ਵੀ ਕੀਤਾ, 'ਮੰਗਲ ਸਿੰਘਾ ਬੜਾ ਹੋ ਗਿਆ, ਤੈਨੂੰ ਅਸੀਂ ਕੁਝ ਨਹੀਂ ਆਖਿਆ । ਹੁਣ ਨਾਮਧਾਰੀ ਬਾਣਾ ਅਤੇ ਨਾਮਧਾਰੀ ਦਸਤਾਰ ਧਾਰਨ ਕਰ ਲੈ । ਲਾਲਾ ਹਰੀ ਸਿੰਘ (ਸੰਤ ਸੇਵਾ ਸਿੰਘ ਪਟਨੇ ਵਾਲਿਆਂ ਦੇ ਪਿਤਾ ਜੀ), ਸੰਤ ਹਾਕਮ ਸਿੰਘ (ਡਾਲਟਨ ਗੰਜ ਵਾਲੇ ਮੇਰੇ ਤਾਇਆ ਜੀ) ਫਿਲੌਕਿਆਂ ਵਾਲੇ ਸੇਠ ਸਜਣ ਸਿੰਘ ਹਮੇਸ਼ਾਂ ਦਸਤਾਰ ਲਈ ਕਹਿੰਦੇ । ਪਰ ਉਹਨਾਂ ਸਾਰਿਆਂ ਤੋਂ ਕਿਤੇ ਸਿਖਿਅਤ ਅਤੇ ਅੰਗਰੇਜ਼ ਸਰਕਾਰ ਦੇ ਅਫਸਰ ਸ. ਮੰਗਲ ਸਿੰਘ ਨੂੰ ਤਰਕ ਨਾਲ ਕੋਈ ਕਾਇਲ ਨਾ ਕਰ ਸਕਿਆ । ਅਖੀਰ ਉਹ ਦਿਹਾੜਾ ਆ ਗਿਆ । ਸੰਨ ੧੯੪੬ ਲਾਹੌਰ ਬਸੰਤ ਦੇ ਮੇਲੇ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਚੇ ਪਾਤਸ਼ਾਹ ਦਰਸ਼ਨ ਦਿਤੇ । ਮੱਥਾ ਟੇਕ ਸੰਤ ਸੰਗਤ ਦੇ ਪਿਛੇ ਜਾ ਬੈਠੇ । ਸੱਚੇ ਪਾਤਸ਼ਾਹ ਵਾਜ ਮਾਰੀ, ਭਾਈ ਮੰਗਲ ਸਿੰਘ ਅੱਗੇ ਆ ਜਾਓ । ਗਰੀਬ ਨਿਵਾਜ ਹੁਕਮ ਕੀਤਾ ਤੁਸੀਂ ਦਸਤਾਰ ਨਹੀਂ ਬਦਲੀ ? ਸੰਤਾਂ ਅਰਜ ਕੀਤੀ ਸੱਚੇ ਪਾਤਸ਼ਾਹ ਅੰਗਰੇਜੀ ਦਫਤਰ ਵਿਚ ਕੁੜਤਾ ਪਜਾਮਾ ਅਤੇ ਚਿੱਟੀ ਦਸਤਾਰ ਨਾਲ ਮੇਰੇ ਉਪਰਲੇ ਅਫਸਰਾਂ ਨੂੰ ਇਤਰਾਜ਼ ਹੋਵੇਗਾ । ਸਤਿਗੁਰੂ ਜੀ ਥੋਹੜਾ ਜੋਸ਼ ਵਿਚ ਆ ਗਏ ਤੇ ਹੱਥ ਮਾਰ ਕੇ ਕਿਹਾ ਜਾ ਓਏ ਮੰਗਲ ਸਿੰਘਾ ਅੱਜ ਤੋਂ ਤੇਰੀ ਨੌਕਰੀ ਦਾ ਮੈਂ ਜ਼ਿਮੇਵਾਰ, ਤੈਨੂੰ ਕੋਈ ਕੁਝ ਨਹੀਂ ਕਹੇਗਾ । ਬਸ ਉਸੇ ਦਿਨ ਤੋਂ ਸਭ ਕੁਝ ਬਦਲ ਗਿਆ । ਇਕੋ ਬਾਣ ਨੇ ਕਾਲਜੇ ਵਿਚ ਛੇਕ ਕਰ ਦਿਤਾ । ਸੰਤਾਂ ਦੀ ਦਸਤਾਰ ਅਤੇ ਪਹਿਰਾਵਾ ਹੀ ਨਹੀਂ ਸੰਤ ਆਪ ਵੀ ਗੁਰੂ ਦੇ ਹੀ ਹੋ ਗਏ । ਇਕ ਵਾਰ ਜੋ ਤੁਰੇ ਮੁੜ ਪਿਛੇ ਝਾਕ ਕੇ ਨਹੀਂ ਵੇਖਿਆ ।

ਸੰਨ ੧੯੪੭ ਤੋਂ ਬਾਦ ਪੰਜਾਬ ਸਰਕਾਰ ਦਾ ਦਫਤਰ ਸ਼ਿਮਲੇ ਆਇਆ ਤਾਂ ਸੰਤ ਜੀ ਵੀ ਪਰਿਵਾਰ ਸਹਿਤ ਸ਼ਿਮਲੇ ਆ ਗਏ । ਜਦੋਂ ੧੯੫੯ ਵਿਚ ਪੰਜਾਬ ਦੀ ਰਾਜਧਾਨੀ ਚੰਡੀਗੜ੍ਹ ਬਣੀ ਤਾਂ ਸੰਤ ਜੀ ਵਾਲਾ ਦਫਤਰ ਵੀ ਚੰਡੀਗੜ੍ਹ ਆ ਗਿਆ, ਨਾਲ ਹੀ ਸੰਤ ਜੀ ਤੇ ਉਹਨਾਂ ਦਾ ਪਰਿਵਾਰ । ਰਾਜਧਾਨੀ ਵਿਚ ਹੋਣ ਕਰਕੇ ਨਾਮਧਾਰੀ ਪੰਥ ਦੀ ਸਰਕਾਰੀ ਕਾਰਗੁਜ਼ਾਰੀ ਸੰਤਾਂ

ਦੇ ਹੀ ਜ਼ਿੰਮੇ ਆ ਗਈ। ਜਦੋਂ ਗੁਰੂ ਘਰ ਤੇ ਸੈਂਕੜੇ ਝੂਠੇ ਮੁਕੱਦਮੇ ਬਣਾਏ ਗਏ ਸੰਤਾਂ ਨੇ ਪੂਰੇ ਧੀਰਜ ਅਤੇ ਸਮਝਦਾਰੀ ਨਾਲ ਇਕ ਇਕ ਕੇਸ ਦੀ ਫਾਈਲ ਦੀ ਨਕਲ ਤੋਂ ਲੈ ਕੇ ਮੁਕੱਦਮਿਆਂ ਦੇ ਨਿਪਟਾਰੇ ਤਕ ਹਰ ਖਿਨ ਯਥਾ-ਸ਼ਕਤ ਪ੍ਰਯਾਸ ਕੀਤਾ। ਸੰਤਾਂ ਦਾ ਘਰ ਆਏ ਗਏ ਲੋਕਾਂ ਨਾਲ ਭਰਿਆ ਰਹਿੰਦਾ। ਸੰਤਾਂ ਨੇ ਇਕ ਵਾਰ ਸਤਿਗੁਰੂ ਸੱਚੇ ਪਾਤਸ਼ਾਹ ਜੀ ਅਗੇ ਅਰਜ਼ ਕੀਤੀ—"ਪਾਤਸ਼ਾਹ, ਸੰਗਤ ਆਉਂਦੀ ਰਹੇ, ਦਾਲ ਫੁਲਕਾ ਚਲਦਾ ਰਹੇ।"

ਦਿਨ ਬਦਲਦੇ ਰਹੇ। ਮਹੀਨੇ ਅਤੇ ਸਾਲ ਬਦਲਦੇ ਰਹੇ, ਪਰ ਨਾ ਸੰਤ ਮੰਗਲ ਸਿੰਘ ਬਦਲੇ ਨਾ ਉਹਨਾਂ ਦਾ ਸੁਭਾਅ ਬਦਲਿਆ। ਅੱਜ ਵੀ ਭਾਵੇਂ ਮੰਜੇ ਤੇ ਹੋਣ ਕਿਸੇ ਆਏ ਹੋਏ ਤੋਂ ਇਹ ਪੁੱਛਣਾ ਨਹੀਂ ਭੁੱਲਦੇ ਕਿ ਪ੍ਰਸ਼ਾਦਾ ਛਕਿਆ ਹੈ ਕਿ ਨਹੀਂ ?

ਨਾਮਧਾਰੀ ਧਰਮਸਾਲਾ ਚੰਡੀਗੜ੍ਹ ਦੀ ਜ਼ਮੀਨ ਖਾਤਰ ਸੰਤਾਂ ਦੇ ਅਗੇ ਆਈਆਂ ਪ੍ਰੇਸ਼ਾਨੀਆਂ ਦਾ ਜ਼ਿਕਰ ਕਰਦਿਆਂ ਬੀ ਜੀ ਕਹਿੰਦੇ ਹਨ ਦੇਖੀ ਜਮੀਨ ਲੈਣ ਨਹੀਂ ਦਿੰਦੇ ਸਨ। ਸੰਤ ਜੀ ਜਿਸ ਪਲਾਟ ਵਾਸਤੇ ਜ਼ੋਰ ਦਿੰਦੇ ਲੋਕ ਉਥੇ ਹੀ ਜਾ ਲੱਤ ਮਾਰਦੇ। ਤਿੰਨ ਪਲਾਟ ਅਲਾਟ ਹੋਏ ਤਿੰਨੇ ਫੇਰ ਕੈਂਸਲ ਹੋ ਗਏ, ਪਰ ਸੰਤਾਂ ਦਾ ਹਿਰਦਾ ਵੀ ਫੌਲਾਦ ਸੀ। ਜੀਵਟ-ਧਨੀ ਸੰਤ ਮੰਗਲ ਸਿੰਘ ਸਤਿਗੁਰੂ ਦੇ ਸੱਚੇ ਸੇਵਕ ਵਾਂਗ ਲਗੇ ਰਹੇ। ਨਿਸਚਾ ਸੀ ਗੁਰੂ ਦਾ ਘਰ ਬਨਾਉਣਾ ਹੈ। ਆਖਰ ਸੈਕਟਰ ੩੦-ਬੀ ਵਿਚ ਥਾਂ ਮਿਲ ਹੀ ਗਈ। ਹੁਣ ਇਮਾਰਤ ਲਈ ਸਰਸਾ ਦੇ ਮੂੰਹ ਵਾਂਗ ਮਾਇਆ ਖਰਚ ਕਰਨ ਦਾ ਦਾਨਵ ਸਾਹਮਣੇ ਸੀ। ਸੰਤਾਂ ਨੇ ਚਨੌਤੀ ਸਵੀਕਾਰ ਕਰ ਲਈ। ਕਮਰ ਕੱਸ ਕੇ ਮੈਦਾਨੇ-ਜੰਗ ਵਿਚ ਜਾਂ ਇਹ ਯੋਧਾ ਉਤਰਿਆ ਤਾਂ ਸਾਰੀ ਜਵਾਨੀ ਘੋਲ ਹੀ ਕਰਦਾ ਰਿਹਾ। ਕੋਈ ਮਿੱਤਰ ਹੋਵੇ ਜਾਂ ਰਿਸ਼ਤੇਦਾਰ ਸੰਤ ਧਰਮਸ਼ਾਲਾ ਦੀ ਉਗਰਾਹੀ ਕਰਨਾ ਨਾ ਭੁੱਲਦੇ। ਜਿਥੋਂ ਵੀ ਕੁਝ ਮਿਲ ਜਾਂਦਾ ਸੰਤ ਉਥੇ ਹੀ ਪੁਜਦੇ।

੩੦ ਅਕਤੂਬਰ ੧੯੮੪ ਨੂੰ ਸੰਤ ਮੂਰੀ ਐਕਸਪ੍ਰੈਸ ਤੇ ਸਵਾਰ ਬੀ ਜੀ ਦੇ ਨਾਲ ਬਿਹਾਰ ਦੇ ਦੌਰੇ ਤੇ ਸਨ। ਹੋਣੀ ਨੇ ਆਣ ਘੇਰਿਆ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਹੱਤਿਆ ਦੇ ਬਾਦ ਉਠੇ ਬਵੰਡਰ ਵਿਚ ਸੰਤ ਜੀ ਵੀ ਫਸ ਗਏ। ਕਾਨ੍ਹਪੁਰ ਤੋਂ ਅੱਗੇ ਗੱਡੀ ਤੇ ਹਮਲਾ ਸ਼ੁਰੂ ਹੋ ਗਿਆ, ਜਿਥੇ ਵੀ ਕੋਈ ਸਿੱਖ ਦਿਸਿਆ ਉਹ ਮਾਰ ਦਿਤਾ ਗਿਆ। ਸੰਤਾਂ ਉਤੇ ਸੈਂਕੜੇ ਪ੍ਰਤੀਕ੍ਰਿਆਵਾਦੀਆਂ ਨੇ ਜਾਨ-ਲੇਵਾ ਵਾਰ ਕੀਤੇ। ਸੰਤ ਮੰਗਲ ਸਿੰਘ ਨੂੰ ਮੂਰੀ ਐਕਸਪ੍ਰੈਸ ਦੇ ਬਾਥ-ਰੂਮ ਵਿਚ ਹੀ ਮੋਇਆ ਸਮਝ ਸੁਟ ਗਏ। ਸਤਿਗੁਰਾਂ ਦੀ ਕਿਰਪਾ ਨਾਲ ਸੰਤ ਫੇਰ ਵੀ ਬਚ ਗਏ, ਪਰ ਸਰੀਰ ਦਾ ਦਰਦ ਦੁਖਦੀ ਯਾਦ ਵਾਂਗ ਅੱਜ ਵੀ ਨਾਲ ਹੈ।

ਬਹੁਤ ਕੁਝ ਦਿਤਾ ਹੈ ਸੰਤ ਮੰਗਲ ਸਿੰਘ ਜੀ ਨੇ ਨਾਮਧਾਰੀ ਸਮਾਜ ਨੂੰ। ਕਦੀ ਬਦਲੇ ਵਿਚ ਕੋਈ ਕਾਮਨਾ ਨਹੀਂ ਰੱਖੀ। ਨਾ ਕਦੀ ਆਪਣੇ ਲਈ ਮਾਇਆ ਦੀ ਮੰਗ ਰਹੀ ਨਾ ਅਹੁਦਿਆਂ ਦੀ ਭੁੱਖ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਨੂੰ ਭਰੇ ਦੀਵਾਨ ਵਿਚ ਨਿਸ਼ਕਾਮ ਸੇਵਕ ਕਹਿ ਕੇ ਵਡਿਆਇਆ।

ਜੀਵਨ ਦੀ ਸੰਧਿਆ ਵਿਚ ਵੀ ਚੰਡੀਗੜ੍ਹ ਦਾ ਇਹ ਸੰਤ ਨਿਰਲੇਪ ਹੈ। ਜੀਵਨ-ਸੰਗਰਾਮ ਦੇ ਅੰਤਮ ਚਰਨ ਵਿਚ ਜਰਾ ਰੋਗ ਦੀ ਸਰ ਸੇਜਾ (ਬਾਣਾਂ ਦੀ ਸੇਜ) ਤੇ ਲੇਟਿਆ ਹੋਇਆ ਇਹ ਭੀਸ਼ਮ ਪਿਤਾਮਾ ਧੰਨ ਹੈ। ਦੋ ਸਤਿਗੁਰੂ ਸਾਹਿਬਾਨ ਨਾਲ ਪੂਰੀ ਤਰ੍ਹਾਂ ਨਿਭਾ ਕੇ ਜੀਵਨ ਸਫਲਾ ਕਰਨ ਵਾਲਾ ਇਹ ਬਾਬਾ ਬੁਢਾ ਜੀ, ਨਿਮਨ ਯੋਗ ਹੈ। ਮੈਂ ਸੰਤਾਂ ਦੇ ਨੇੜੇ ਬੈਠਾ ਹੋਇਆ ਅਕਸਮਾਤੇ ਪੰਜਵੇਂ ਪਾਤਸ਼ਾਹ ਜੀ ਦੀਆਂ ਇਹ ਤੁਕਾਂ ਗੁਣਗੁਣਾ ਉਠਦਾ ਹਾਂ :

'ਸੇਵਕ ਕਉ ਸੇਵਾ ਬਨ ਆਈ ਹੁਕਮ ਬੂਝਿ ਪਰਮ ਪਦ ਪਾਈ।'



ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਨਾਮਧਾਰੀ ਵਿਦਿਅਕ ਜੱਥਾ ਜਲੰਧਰ

ਪਰਮ ਪੂਜਯ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਦੇ

## ਚਰਨਾਂ ਤੇ ਸੀਸ ਝੁਕਾਉਂਦਾ ਹੈ

ਅਤੇ

## 'ਵਰਿਆਮ' ਦੀ ਚੜ੍ਹਦੀ ਕਲਾ ਵਾਸਤੇ

## ਅਰਦਾਸ ਕਰਦਾ ਹੈ

ਕੁਲਦੀਪ ਸਿੰਘ ਸੰਤੋਖ ਸਿੰਘ ਸਤਿੰਦਰ ਸਿੰਘ ਜਸਵਿੰਦਰ ਸਿੰਘ ਹਰਵਿੰਦਰ ਸਿੰਘ ਸੁਰਿੰਦਰ ਸਿੰਘ ਗੁਰਵਿੰਦਰ ਸਿੰਘ ਹਰਮੀਤ ਸਿੰਘ ਜਗਦੀਸ਼ ਸਿੰਘ ਗੁਰਮੀਤ ਸਿੰਘ ਜਤਿੰਦਰਪਾਲ ਸਿੰਘ ਹਰਵਿੰਦਰ ਸਿੰਘ ਅਰਜਨ ਸਿੰਘ ਬਲਵਿੰਦਰ ਸਿੰਘ ਪਰਮਿੰਦਰ ਸਿੰਘ ਪਰਮਵੀਰ ਸਿੰਘ ਰਾਜਿੰਦਰ ਸਿੰਘ ਗੁਰਦਿਤ ਸਿੰਘ, ਗੁਰਮੀਤ ਸਿੰਘ ਦੀਪ ਸਿੰਘ ਕੁਲਵਿੰਦਰ ਸਿੰਘ ।



# ਵਿਦਿਅਕ ਜੱਥਾ : ਸਰਗਰਮੀਆਂ ਦਾ ਧੁਰਾ

ਸ੍ਰੀ ਭੈਣੀ ਸਾਹਿਬ ਵਿਖੇ ਸਲਾਨਾ ਨਾਮਧਾਰੀ ਸਮਾਗਮ ਸਮੇਂ ਸਰਬ ਹਿੰਦ ਨਾਮਧਾਰੀ ਵਿਦਿਅਕ ਜਥਾ ਸਰਗਰਮੀਆਂ ਦਾ ਧੁਰਾ ਰਿਹਾ। ਵਿਦਿਅਕ ਜਥਾ ਨਾਮਧਾਰੀਆਂ ਦੀਆਂ ਸਾਹਿਤਕ, ਸਭਿਅ ਚਾਰਕ ਜ਼ੁਮੇਵਾਰੀਆਂ ਤੋਂ ਇਲਾਵਾ ਸਮਾਜਕ ਜ਼ੁਮੇਵਾਰੀਆਂ ਵਲੋਂ ਵੀ ਬਹੁਤ ਸੁਚੇਤ ਹੈ। ਇਸ ਸਮਾਗਮ ਸਮੇਂ ਕੇਂਦਰੀ ਐਗਜ਼ੈਕਟਿਵ ਦੀ ਮੀਟਿੰਗ ਵਿਚ ਉਚੇਚੇ ਤੌਰ ਤੇ ਵਿਆਹਾਂ ਦੇ ਸਬੰਧ 'ਚ ਹੋਰ ਵਿਸ਼ੇਸ਼ ਸੁਧਾਰਾਂ ਬਾਰੇ ਵਿਚਾਰਾਂ ਹੋਈਆਂ। ਨਾਮਧਾਰੀਆਂ ਦੀ ਵਿਆਹ ਪ੍ਰਣਾਲੀ ਬਹੁਤ ਸਾਦੀ ਅਤੇ ਘੱਟ ਖਰਚੀਲੀ ਹੈ ਅਤੇ ਬਾਕੀ ਦੁਨੀਆਂ ਦੇ ਮੁਕਾਬਲੇ ਵਿਚ ਸਭ ਤੋਂ ਸਸਤੀ ਹੈ। ਪਰ ਕਿਸੇ ਪ੍ਰਣਾਲੀ ਜਾਂ ਵਿਧਾਨ ਨੂੰ ਕਾਇਮ ਕਰ ਲੈਣਾ ਹੀ ਤਾਂ ਸਭ ਕੁਝ ਨਹੀਂ ਹੁੰਦਾ ਉਸ ਨੂੰ ਲਾਗੂ ਕਰਨ ਅਤੇ ਪਹਿਰਾ ਦੇਣ ਲਈ ਨਿਰੰਤਰ ਜਤਨਾਂ ਦੀ ਲੋੜ ਰਹਿੰਦੀ ਹੈ।

ਅੱਜ ਸਾਡੇ ਦੇਸ਼ ਵਿਚ ਹਰ ਪ੍ਰਕਾਰ ਦੇ ਸਮਾਜ ਸੁਧਾਰਕ ਕਾਨੂੰਨ ਹਨ, ਵਿਆਹ ਦੇ ਮਸਲੇ ਤੇ ਦਾਜ ਵਿਰੋਧੀ ਕਾਨੂੰਨ ਤੋਂ ਲੈ ਕੇ ਗੈਸਟ ਕੰਟਰੋਲ ਤਕ ਦੇ ਕਾਨੂੰਨ ਹਨ ਪਰ ਅਮਲ ਕੌਣ ਕਰੇ ਕਰਾਵੇ ? ਸਭ ਆਪਣੀਆਂ ਮਜਬੂਰੀਆਂ ਵਿਚ ਬੱਝੇ ਹਨ। ਕੌਣ ਟਕਰ ਲਵੇ ? ਕੌਣ ਪੁਰਾਣੇ ਖਿਆਲਾਂ ਦੇ ਤਾਕਤਵਰ ਵਰਗ ਨਾਲ ਜੂਝੇ ? ਤੇ ਫੇਰ ਇਹਨਾਂ ਸਮਾਜਕ ਉਲੰਘਨਾਵਾਂ ਅਤੇ ਕੁਰੀਤੀਆਂ ਦੀ ਪੱਕੀ ਲਾਈਨ ਕਿਥੇ ਹੈ ? ਕੌਣ ਫੈਸਲਾ ਕਰੇ ਕਿ ਦਾਜ ਦਿਤਾ ਗਿਆ ਹੈ ਜਾਂ ਤੋਹਫਾ। ਨਾਲ ਆਉਣ ਵਾਲੇ ਸਜਨ ਬਰਾਤੀ ਹਨ ਜਾਂ ਮਿਤਰ। ਪੰਜੀ ਵਿਅਕਤੀਆਂ ਦਾ ਲਾੜੇ ਵਾਲਾ ਗਰੁਪ ਤਾਂ ਬਰਾਤ ਹੋ ਗਿਆ ਤੇ ਜੋ ਹੋਰ ਵੱਖ ਵੱਖ ਹੋਟਲਾਂ 'ਚ ਉਹਨਾਂ ਦੇ ਹੀ ਸਬੰਧੀ ਠਹਿਰਦੇ ਜ਼ਿਆਫਤਾਂ ਉਡਾਂਦੇ ਹਨ ਉਹ ਕੌਣ ਹਨ ? ਅੱਜ ਇਹ ਨਵੀਆਂ ਸਮਸਿਆਵਾਂ ਹਨ। ਕਿਸੇ ਵੀ ਕਾਨੂੰਨ ਦੇ ਲੂਪ ਹੋਲਾਂ ਦੀ ਵਰਤੋਂ ਕਰਕੇ ਸਮਾਜਕ ਕੁਰੀਤੀਆਂ ਕਿਸੇ ਨਾ ਕਿਸੇ ਰੂਪ ਵਿਚ ਕਾਇਮ ਰਹਿੰਦੀਆਂ ਹਨ। ਇਹਨਾਂ ਨੂੰ ਖ਼ਤਮ ਕਰਨ ਲਈ ਸਮਾਜ ਦੇ ਸੁਚੇਤ ਵਰਗ ਨੂੰ ਚੌਕੰਨਾ ਰਹਿ ਕੇ ਲਗਾਤਾਰ ਚੌਕਸੀ ਵਰਤ ਕੇ ਬਦਨਾਮੀਆਂ, ਔਕੜਾਂ, ਮੁਸੀਬਤਾਂ ਅਤੇ ਸਾਜ਼ਸ਼ਾਂ ਦਾ ਸਾਹਮਣਾ ਕਰਦੇਹੋਏ ਸੰਘਰਸ਼ ਕਰਨਾ ਪੈਂਦਾ ਹੈ।

ਨਾਮਧਾਰੀ ਅਨੰਦ ਮਰਯਾਦਾ ਦੀ ਨੀਂਹ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਸੰਨ ੧੮੬੩ ਨੂੰ ਹੀ ਰਖ ਦਿਤੀ ਸੀ ਪਰ ਉਸ ਦਾ ਮੌਜੂਦਾ ਰੂਪ ਉਸ ਵੇਲੇ ਤੋਂ ਲੈ ਕੇ ਹੁਣ ਤਕ ਹੋਏ ਕਈ ਪਰਿਵਰਤਨਾਂ ਪਿਛੋਂ ਬਣਿਆ ਹੈ। ਜਿਵੇਂ ਜਿਵੇਂ ਕੁਰੀਤੀਆਂ ਦੇ ਨਵੇਂ ਨਵੇਂ ਫਾਰਮੂਲੇ ਨਿਕਲਦੇ ਆਏ ਉਵੇਂ ਹੀ ਗੁਰੂ ਵਿਅਕਤੀਆਂ ਨੇ ਨਵੇਂ ਆਦੇਸ਼ ਜਾਰੀ ਕਰਕੇ ਅਤੇ ਜਤਨ ਕਰਕੇ ਉਹਨਾਂ ਨੂੰ ਬੰਦ ਕਰਨ ਦਾ ਜਤਨ ਕੀਤਾ। ਪਹਿਲਾਂ ਪੁਰਾਣੀ ਬ੍ਰਾਹਮਣੀ ਮਰਿਆਦਾ ਨੂੰ ਤਬਦੀਲ ਕੀਤਾ ਗਿਆ ਤੇ ਆਨੰਦ ਕਾਰਜ ਦੀ ਪ੍ਰਪਾਟੀ ਤੋਰੀ। ਫੇਰ ਘਰਾਂ ਵਿਚੋਂ ਵਿਆਹ ਕਰਨੇ ਬੰਦ ਕਰਕੇ ਮੇਲਿਆਂ ਵਿਚ ਸਮੂਹਕ ਵਿਆਹਾਂ ਦੀ ਲੀਹ ਤੋਰੀ, ਉਪਰੰਤ ਮੰਗਣਿਆਂ ਠਾਕੇ, ਸ਼ਗਨ ਬੰਦ ਕੀਤੇ ਅਤੇ ਹੁਣ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਸੇ ਵੀ ਰਸਮ ਨੂੰ ਭਾਵੇਂ ਉਹ ਅਰਦਾਸ ਹੀ ਕਿਉਂ ਨਾ ਹੋਵੇ ਅਨੰਦ ਕਾਰਜ ਤੋਂ ਪਹਿਲਾਂ ਬੰਦ ਕੀਤਾ ਹੈ। ਅਨੰਦ ਕਾਰਜ ਪਿਛੋਂ ਕਿਸੇ ਵੀ ਸੰਭਾਵੀ ਗੀਤ ਨੂੰ ਰੋਕਣ ਲਈ ਲੜਕੀ ਨੂੰ ਪੰਦਰਾਂ ਦਿਨ ਲਈ ਸਿਧੇ ਸੌਹਰੇ ਭੇਜਣ ਦੀ ਸਤਿਗੁਰੂ ਪ੍ਰਤਾਪ ਸਿੰਘ ਵੇਲੇ ਦੀ ਪ੍ਰਪਾਟੀ ਨੂੰ ਹੋਰ ਸੁਦ੍ਰਿੜ ਕੀਤਾ ਹੈ ਅਤੇ ਅਨੰਦ ਕਾਰਜ ਤੋਂ ਪਿਛੋਂ ਕਿਸੇ ਵੀ ਗੀਤ, ਮਿਲਣੀ ਮੁਕਲਾਵੇ ਆਦਿ ਦੀ ਮਨਾਹੀ ਕੀਤੀ ਹੈ। ਉਹਨਾਂ ਦਾ ਸੰਕਲਪ ਹੈ ਕਿ ਵਿਆਹ ਨੂੰ ਇਕ ਸਾਧਾਰਨ ਘਟਨਾ ਤੋਂ ਵਧ ਨਹੀਂ ਰਹਿਣ ਦੇਣਾ।

ਪਰ ਚੂੰਕਿ ਨਾਮਧਾਰੀ ਸਮਾਜ ਦੀਆਂ ਜੜ੍ਹਾਂ ਵੀ ਬਾਕੀ ਦੇ ਸਮੁਚੇ ਸਮਾਜ ਵਿਚ ਹਨ ਇਸ ਵਾਸਤੇ ਵਿਆਹਾਂ ਸਬੰਧੀ ਸਮਸਿਆਵਾਂ ਤੋਂ ਬਿਲਕੁਲ ਮੁਕਤ ਨਹੀਂ ਹੋ ਸਕਿਆ ਗਿਆ। ਰਿਸ਼ਤੇਦਾਰੀਆਂ ਦੇ ਚੱਕਰ, ਰਿਸ਼ਤੇ ਕਰਨ ਦੀਆਂ ਸਮਸਿਆਵਾਂ ਜ਼ਾਤ ਬਰਾਦਰੀ ਦੀਆਂ ਹਦਾਂ, ਅਮੀਰ ਗਰੀਬ ਦੇ ਰੁਤਬੇ ਅਤੇ ਮੂੰਹ ਮੁਲਾਹਜੇ ਇਹਨਾਂ ਗਲਾਂ ਨੇ ਨਵੀਆਂ ਸਮਸਿਆਵਾਂ ਖੜੀਆਂ ਕੀਤੀਆਂ ਪਰ ਸਤਿਗੁਰੂ ਸਾਹਿਬਾਨ ਆਪਣੇ ਸਟੈਂਡ ਤੇ ਦ੍ਰਿੜ ਹਨ। ਇਸ ਮਾਮਲੇ ਵਿਚ ਵੱਡੇ ਤੋਂ ਵੱਡੇ ਅਸਰ ਰਸੂਖ ਵਾਲੇ ਬੰਦਿਆਂ, ਸਰਕਾਰੇ ਦਰਬਾਰੇ ਪਹੁੰਚ ਵਾਲੇ ਵਿਅਕਤੀਆਂ ਅਮੀਰਾਂ ਅਤੇ ਧਨਾਡਾਂ ਦੀ ਪਰਵਾਹ ਨਾ ਕਰਦੇ ਹੋਏ ਹਮੇਸ਼ਾਂ ਗਰੀਬ ਸਮਾਜ ਦੀ ਰਾਖੀ ਅਤੇ ਬੰਦ ਖਲਾਸ ਵਾਸਤੇ ਡਟੇ ਰਹੇ ਹਨ ਅਤੇ ਸੁਧਾਰ ਦੁਸ਼ਮਣ ਸ਼ਕਤੀਆਂ ਦਾ ਮੁਕਾਬਲਾ ਕਰਕੇ ਉਹਨਾਂ ਨੂੰ ਖ਼ਤਮ ਕਰਦੇ ਰਹੇ ਹਨ।

ਇਸ ਮੰਤਵ ਵਾਸਤੇ ਨੌਜੁਆਨ ਨਾਮਧਾਰੀ ਵਰਗ, ਗੁਰੂ ਜੀ ਦੇ ਇਨ੍ਹਾਂ ਸਮਾਜ ਸੁਧਾਰ ਉਦੇਸ਼ਾਂ ਦੀ ਪਾਲਣਾ ਵਾਸਤੇ ਬਹੁਤ ਤੱਤਪਰ ਰਹਿੰਦਾ ਹੈ ਅਤੇ ਕਈ ਹਾਲਤਾਂ ਵਿਚ ਤਾਂ ਨੌਜੁਆਨ ਆਪਣੇ ਇਹਨਾਂ ਆਦਰਸ਼ਾਂ ਦੀ ਪਾਲਣਾ ਹਿਤ ਆਪਣੇ ਮਾਪਿਆਂ ਅਤੇ ਹੋਰ ਰਿਸ਼ਤੇਦਾਰਾਂ ਨਾਲ ਟੱਕਰ ਵੀ ਲੈਂਦੇ ਹਨ। ਅਜਿਹੇ ਸਮਿਆਂ ਤੇ ਸਤਿਗੁਰੂ ਜੀ ਦੀ ਮਦਦ ਨੌਜਵਾਨਾਂ ਵਲ ਹੁੰਦੀ ਹੈ। ਐਸੀਆਂ ਮਿਸਾਲਾਂ ਵੀ ਹਨ ਕਿ ਬਜ਼ੁਰਗਾਂ ਨੇ ਕੁੜਮਾਂ ਕੋਲੋਂ ਕਿਸੇ ਸ਼ਕਲ ਵਿਚ ਕਪੜਾ ਲਤਾ



ਨਾਮਧਾਰੀ ਵਿਦਿਅਕ ਜੱਥੇ ਦੇ ਪ੍ਰੋਗਰਾਮਾਂ ਨੂੰ ਅਮਲੀ ਰੂਪ ਮਿਲਿਆ ਜਦੋਂ ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸਥਾਪਤ ਕੀਤੀ ਗਈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾ ਦੁਆਰਾ ਅਕੈਡਮੀ ਦਾ ਵਿਧੀਵਤ ਉਦਘਾਟਨ ਕੀਤਾ ਗਿਆ।

---

ਆਦਿ ਲਏ ਹਨ (ਉਹ ਵੀ ਦਹੇਜ ਵਿਚ ਨਹੀਂ) ਤਾਂ ਉਹਨਾਂ ਲੜਕਿਆਂ ਨੇ ਖੁਦ ਆਪਣੇ ਮਾਪਿਆਂ ਦੇ ਖਿਲਾਫ ਸਤਿਗੁਰੂ ਜੀ ਕੋਲ ਸ਼ਕਾਇਤਾਂ ਕੀਤੀਆਂ ਤੇ ਉਹ ਸਾਰਾ ਲਿਆ ਸਮਾਨ ਲੜਕੀ ਵਾਲਿਆਂ ਨੂੰ ਵਾਪਸ ਕਰਵਾਇਆ ਗਿਆ।

ਭੈਣੀ ਸਾਹਿਬ ਦੇ ਇਸ ਸਮਾਗਮ ਤੇ ਨਾਮਧਾਰੀ ਵਿਦਿਅਕ ਜਥੇ ਨੇ ਇਥੇ ਹੋਣ ਵ ਲੇ ਪੰਜਾਹ ਤੋਂ ਉਪਰ ਜੋੜਿਆਂ ਦੇ ਅਨੰਦ ਕਾਰਜਾਂ ਸੰਬੰਧੀ ਤਫਤੀਸ਼ ਕੀਤੀ। ਠਾਕਰ ਦਲੀਪ ਸਿੰਘ ਜੀ ਤੇ ਵਿਦਿਅਕ ਜਥੇ ਦੇ ਪਰਧਾਨ ਸ: ਪ੍ਰੀਤਮ ਸਿੰਘ ਜੰਮੂ ਦੀ ਅਗਵਾਈ ਵਿਚ ਇਕ ਸਕਰੀਨਿੰਗ ਕਮੇਟੀ ਨੇ ਸਾਰੇ ਜੋੜਿਆਂ ਦੇ ਮਾਪਿਆਂ ਤੋਂ ਪੂ ; ਪੜਤਾਲ ਕੀਤੀ।

ਅਧਿਆਂ ਤੋਂ ਜ਼ਿਆਦਾ ਸਬੰਧੀਆਂ ਦੇ ਕੇਸ ਠੀਕ ਸਨ। ਬਾਕੀਆਂ ਵਿਚੋਂ ਜ਼ਿਆਦਾ ਨੇ ਅਰਦਾਸ ਕਰਕੇ ਸ਼ਗਨ ਦਾ ਇਕ ਰੁਪਿਆ ਲੈ ਲਿਆ ਸੀ ਅਤੇ ਦੋ ਚਾਰ ਕੇਸਾਂ ਵਿਚ ਸੋ ਰੁਪਏ ਤਕ ਸ਼ਗਨ ਲਏ ਗਏ ਸਨ। ਜਥੇ ਦੀ ਕਮੇਟੀ ਨੇ ਇਹ ਰੁਪਏ ਵਾਪਸ ਕਰਵਾਏ ਅਤੇ ਅਗੇ ਤੋਂ ਅਰਦਾਸ ਨਾ ਕਰਨ ਲਈ ਵੀ ਹਦਾਇਤਾਂ ਕੀਤੀਆਂ। ਦੋ ਕੇਸ ਐਸੇ ਸਨ ਜਿਹਨਾਂ ਨੇ ਰੁਪਿਆ ਪੈਸਾ ਤਾਂ ਕੋਈ ਨਹੀਂ ਸੀ ਲਿਆ ਦਿਤਾ ਪਰ ਗੁੜ ਦੀ ਰੋੜੀ ਦਿਤੀ ਸੀ। ਇਹ ਕੇਸ ਸਤਿਗੁਰੂ ਜੀ ਦੇ ਸਪੁਰਦ ਕੀਤੇ ਗਏ। ਉਹਨਾਂ ਹੁਕਮ ਕੀਤਾ ਕਿ ਇਹ ਸਜਨ ਗੁੜ ਦੀ ਰੋੜੀ ਖਰੀਦ ਕੇ ਵਾਪਸ ਕਰਨ। ਅਨੰਦ ਕਾਰਜਾਂ ਦੇ ਵੇਲੇ ਪਤਾ ਲਗਾ ਕਿ ਇਕ ਲੜਕਾ ਤਾਂ ਅਨੰਦ ਮੰਡਪ ਵਿਚ ਹਾਜ਼ਰ ਹੈ ਪਰ ਲੜਕੀ ਨਹੀਂ ਆਈ। ਉਸੇ ਵੇਲੇ ਹੀ ਸਤਿਗੁਰੂ ਜੀ ਦੀ ਇਛਿਆ ਨੂੰ ਫ਼ੁਲ ਚਾੜਦੇ ਹੋਏ ਇਕ ਸਜਨ ਨੇ ਆਪਣੀ ਭਤੀਜੀ ਨੂੰ ਲਿਆ ਮੰਡਪ ਵਿਚ ਬੈਠਾਇਆ ਤੇ ਉਸ ਜੋੜੀ ਦਾ ਵੀ ਅਨੰਦ ਕਾਰਜ ਕੀਤਾ ਗਿਆ।

ਜਥੇ ਵਲੋਂ ਇਸ ਸਮਾਗਮ ਤੇ ਇਕ ਚਿਤ੍ਰ ਪ੍ਰਦਰਸ਼ਨੀ ਵੀ ਲਾਈ ਗਈ ਸੀ ਜਿਸ ਰਾਹੀਂ ਸਮੁਚਾ ਨਾਮਧਾਰੀ ਇਤਿਹਾਸ ਅੰਕਤ ਕੀਤਾ ਗਿਆ ਸੀ ਇਹ ਪ੍ਰਦਰਸ਼ਨੀ ਬੜੀ ਖਿਚ ਦਾ ਕਾਰਨ ਸੀ।

ਭੈਣੀ ਸਾਹਿਬ ਵਿਚ ਜੱਥੇ ਦਾ ਇਕ ਪੱਕਾ ਦਫਤਰ ਅਤੇ ਲਾਇਬਰੇਰੀ ਕਾਇਮ ਕਰਨ ਵਾਸਤੇ ਸ਼ਾਨਦਾਰ ਜਗ੍ਹਾ ਦਾ ਇੰਤਜ਼ਾਮ ਕੀਤਾ ਗਿਆ। ਇਸ ਸਮਾਗਮ ਤੇ ਸਾਹਿਤ ਦੀ ਵਿਕਰੀ ਲਈ ਵੀ ਸਟਾਲ ਲਗੇ ਹੋਏ ਸਨ। ਏਥੇ ਪੰਜਾਬੀ ਪੁਸਤਕਾਂ ਤਸਵੀਰਾਂ ਅਤੇ ਮੈਗਜ਼ੀਨਾਂ ਦੀ ਵਿਕਰੀ ਦਾ ਪਰਬੰਧ ਸੀ—ਆਸ ਹੈ ਜੱਥਾ ਆਪਣੇ ਜਤਨਾਂ ਨੂੰ ਹੋਰ ਵੀ ਸਾਰਥਕ ਰੂਪ ਦੇਵੇਗਾ।

(ਵਰਿਆਮ ਨਵੰਬਰ ੧੯੭੬ ਅੰਕ ਦੀ ਇਕ ਰਿਪੋਰਟ)

# ੧੧ਵਾਂ ਨਾਮਧਾਰੀ ਵਿਦਿਅਕ ਸੰਮੇਲਨ ਮੰਡੀ

ਸੰਮੇਲਨ ੨੫ ਜੂਨ, ੧ ਹਾੜ ਤੋਂ ਸ਼ੁਰੂ ਹੋ ਚੁੱਕਾ ਹੈ। ਇਸ ਦੇ ਸੋਵੀਨਰ ਵਾਸਤੇ ਦਿਨ ਰਾਤ ਕੰਮ ਕਰਨਾ ਪਿਆ। ਭਾਵੇਂ ਕੰਪੋਜ਼ਿੰਗ ਸ਼ੁਰੂ ਹੋ ਚੁਕੀ ਸੀ ਪਰ ਬਲਾਕ ੨੪ ਸ਼ਾਮ ਨੂੰ ਹੀ ਤਿਆਰ ਹੋ ਕੇ ਆਏ। ਸੋਵੀਨਅਰ ਮਸਾਂ ੨੭ ਰਾਤ ਨੂੰ ਤਿਆਰ ਹੋਇਆ। ੨੮-੬-੭੫ ਸਵੇਰੇ ਮੀਂਹ ਬਹੁਤ ਸੀ ਅਤੇ ਸਾਡਾ ੭ ਵਜੇ ਦੀ ਬੱਸ ਫੜਣ ਦਾ ਪ੍ਰੋਗਰਾਮ ਸੀ। ਸਵੇਰੇ ਸੋਵੀਨਰ ਬਾਈਂਡਰ ਕੋਲੋਂ ਲਿਆ ਕੇ ਟਰੰਕਾਂ ਵਿਚ ਪਾਇਆ। ਠੇਕੇਦਾਰ ਦਰਸ਼ਨ ਸਿੰਘ ਦਾ ਛੋਟਾ ਲੜਕਾ ਦਸ ਗਿਆ ਕਿ ਮੰਡੀ ਵਾਸਤੇ ਟੈਕਸੀ ਦਾ ਪ੍ਰਬੰਧ ਕੀਤਾ ਹੈ ਤੁਸੀਂ ਸੁਆਰੀਆਂ ਤਿਆਰ ਰਖੋ। ਇਸ ਸੰਮੇਲਨ ਤੇ ਸੰਗੀਤ ਪਰੋਗਰਾਮ ਲਈ ਪੰਡਤ ਰਮਾਂ ਕਾਂਤ ਅਤੇ ਪ੍ਰੋਫੈਸਰ ਕ੍ਰਿਪਾਲ ਸਿੰਘ ਜੀ ਦੇ ਜਾਣ ਦਾ ਵੀ ਪ੍ਰੋਗਰਾਮ ਸੀ। ਮੈਂ ਰਮਾਂ ਕਾਂਤ ਜੀ ਦੇ ਘਰ ਗਿਆ ਅਤੇ ਅੱਡੇ ਤੇ ਵੀ ਪਰ ਇਹ ਦੋਵੇਂ ਸੰਗੀਤਕਾਰ ਨਾ ਮਿਲੇ। ਸ: ਬਚਨ ਸਿੰਘ ਗੁਦਾਈ ਪੁਰੀਏ ਦਾ ਲੜਕਾ ਹਰਜੀਤ ਸਿੰਘ ਕਹਿ ਗਿਆ ਕਿ ਉਹ ਟੈਕਸੀ ਲੈ ਕੇ ਜਲਦੀ ਆ ਰਹੇ ਹਨ। ਪਰ ਉਹ ੧੦-੩੦ ਤੱਕ ਨਾ ਆਏ। ਮੈਂ ਤੇ ਸੰਗੀਤ ਵਿਦਿਆਰਥੀ ਕੁਲਜਿੰਦਰ ਸਿੰਘ ਬਸ ਰਾਹੀਂ ਚਲ ਪਏ। ਜਦੋਂ ਬੱਸ ਨਵਾਂਸ਼ਹਿਰ ਪੁਜੀ। ਤਾਂ ਪਿਛੋਂ ਟੈਕਸੀ ਵਾਲੇ ਵੀ ਮਿਲ ਪਏ। ਸਵਾਰੀਆਂ ਸਨ ਦਰਸ਼ਨ ਸਿੰਘ ਠੇਕੇਦਾਰ ਸੇਵਾ ਸਿੰਘ, ਪ੍ਰੀਤਮ ਸਿੰਘ, ਬਲਬੀਰ ਸਿੰਘ ਮੌਜੀ, ਹਰਜੀਤ ਅਤੇ ਡਰਾਈਵਰ ਜਗੀਰ ਸਿੰਘ। ਅਸੀਂ ਦੋਵੇਂ ਵੀ ਇਸ ਭੀੜ ਵਿਚ ਸਮਾ ਗਏ। ਰਸਤੇ ਵਿਚ ਅਨੰਦ ਮਾਣਦੇ ਸ਼ਾਮ ਸਤ ਵਜੇ ਮੰਡੀ ਪੁਜ ਗਏ। ਉਸ ਵੇਲੇ ਹੀ ਸਾਰਾ ਸੰਗੀਤ ਜਥਾ ਸ. ਪਿਆਰਾ ਸਿੰਘ ਤਾਰ ਸ਼ਹਿਨਾਈ ਵਾਦਕ, ਪੰਡਤ ਮਨੋਹਰ ਲਾਲ ਪੰਡਤ ਰਮਾ ਕਾਂਤ, ਜੰਮੂ, ਜਲੰਧਰ ਅਤੇ ਦਿਲੀ ਦੇ ਸੰਗੀਤਕਾਰ ਮਿਲ ਗਏ। ਰਾਤ ਗਿਆਰਾਂ ਵਜੇ ਤੱਕ ਸਤਿਗੁਰੂ ਜੀ ਦੀ ਸੰਗਤ ਵਿਚ ਸੰਗੀਤ ਪਰੋਗਰਾਮ ਅਤੇ ਸੰਗੀਤ ਚਰਚਾ ਸੁਣਦੇ ਰਹੇ। ਅਜਿਹੇ ਮੌਕਿਆਂ ਤੇ ਡੇਰਿਆਂ ਦਾ ਫਿਕਰ ਕੌਣ ਕਰਦਾ ਹੈ। ਰਾਤੀ ਗਿਆਰਾਂ ਵਜੇ ਜੰਮੂ ਦੇ ਜਥੇ ਦੇ ਤੰਬੂ ਵਿਚ ਜਾ ਲੰਮਾ ਪਿਆ। ਟੈਕਸੀ ਵਾਲੇ ਬਾਕੀ ਸਾਥੀਆਂ ਬੰਦੋਬਸਤ ਕਰ ਲਿਆ ਹੋਇਆ ਸੀ। ਜੰਮੂ ਤੋਂ ਬਖਸ਼ੀਸ਼ ਸਿੰਘ, ਗੁਰਦੇਵ ਸਿੰਘ, ਅਮਰੀਕ ਸਿੰਘ, ਚਰਨ ਸਿੰਘ, ਗੁਰਬੀਰ ਸਿੰਘ, ਓਂਕਾਰ ਸਿੰਘ, ਤਰਨ ਸਿੰਘ ਆਏ ਹੋਏ ਸਨ।

ਝੱਖੜ ਝੁਲ ਪਿਆ

ਦਰਿਆ ਬਿਆਸਾ ਦੇ ਕੰਢੇ ਸਤਿਗੁਰਾਂ ਦੀ ਕੋਠੀ ਦੇ ਆਲੇ ਦੁਆਲੇ ਇਹ ਤੰਬੂ ਲਗੇ ਹੋਏ ਸਨ।

ਦਰਿਆ ਦਾ ਪੱਥਰਾਂ ਨਾਲ ਟਕਰਾ ਟਕਰਾ ਕੇ ਅੱਗੇ ਹੀ ਕਾਫੀ ਸ਼ੋਰ ਹੁੰਦਾ ਹੈ। ਅਜੇ ਸੁਤੇ ਨਹੀਂ ਸਾਂ ਕਿ ਬਾਰਾਂ ਵਜੇ ਜ਼ੋਰਦਾਰ ਮੀਂਹ ਹਨੇਰੀ, ਤੇ ਝੱਖੜ ਝੁਲ ਪਿਆ। ਸਭ ਲੋਕ ਭਿਜ ਗਏ। ਤੰਬੂ ਪੁਟੇ ਗਏ। ਕਿਸੇ ਤਰ੍ਹਾਂ ਸਾਰੇ ਮੁੰਡੇ ਕੋਠੀ ਦੇ ਥੱਲੇ ਵਾਲੇ ਹਾਲ ਵਿਚ ਆ ਘੁਸੇ। ਬੈਠਣ ਨੂੰ ਕੋਈ ਥਾਂ ਨਹੀਂ ਸੀ ਸਭ ਖੜੇ ਸਨ ਨੰਗ ਧੜੰਗੇ। ਬਾਹਰ ਝੱਖੜ ਜਾਰੀ ਸੀ। ਹੁਣ ਸੌਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਸਮਾਨ ਵੀ ਸਾਰਾ ਭਿਜ ਗਿਆ।

## ਨੰਗਿਆਂ ਦਾ ਕਵੀ ਦਰਬਾਰ

ਇਸ ਤਰ੍ਹਾਂ ਕਾਬੂ ਆਏ ਨੌਜੁਆਨਾਂ ਦੀ ਸਥਿਤੀ ਵੇਖ ਤੇ ਕਵੀਆਂ ਨੇ ਦਾਅ ਲਾ ਲਿਆ। ਕਵੀ ਦਰਬਾਰ ਸ਼ੁਰੂ ਹੋ ਗਿਆ। ਸਵਾਏ ਕਛਹਿਰਿਆਂ ਦੇ ਹੋਰ ਕਪੜਾ ਨਾ ਕਵੀਆਂ-ਕਲਾਕਾਰਾਂ ਨੇ ਪਾਇਆ ਹੋਇਆ ਸੀ ਨਾਂ ਸਰੋਤਿਆਂ ਨੇ। ਮਾਸਟਰ ਅਮਰੀਕ ਸਿੰਘ, ਬਲਬੀਰ ਢਿਲੋਂ, ਗੁਰਦੇਵ ਕੋਇਲ, ਸੰਤੋਖ ਸਿੰਘ ਸਾਜਨ, ਬੇਅੰਤ ਸੋਖਲ ਅਤੇ ਇਕ ਦੋ ਹੋਰਾਂ ਨੇ ਕਵਿਤਾਵਾਂ ਤੇ ਗੀਤਾਂ ਦਾ ਪਰੋਗਰਾਮ ਚਾਲੂ ਕਰ ਦਿਤਾ। ਸਵੇਰੇ ਤਿੰਨ ਵਜੇ ਜਦੋਂ ਆਸਾ ਦੀ ਵਾਰ ਲਾਉਣ ਵਾਲਾ ਜਥਾ ਆਇਆ ਤਾਂ ਖਿਲਰੇ ਸਮਾਨ ਤੇ ਨੰਗੇ ਸਰੋਤਿਆਂ ਦਾ ਹਾਲ ਵੇਖ ਕੇ ਉਪਰ ਚਲਾ ਗਿਆ। ਆਸਾ ਦੀ ਵਾਰ ਉਪਰ ਸਤਿਗੁਰੂ ਜੀ ਦੇ ਨਿਵਾਸ ਸਥਾਨ ਤੇ ਹੀ ਲੱਗੀ। ਸਤਿਗੁਰੂ ਜੀ ਆਪ ਸਾਰੀ ਰਾਤ ਬੈਟਰੀ ਫੜ ਜੁਆਨਾਂ ਦੀ ਸੁਰੱਖਿਆ ਦਾ ਪਰਬੰਧ ਕਰਦੇ ਰਹੇ ਸਨ ਅਤੇ ਹੁਣ ਆਸਾ ਦੀ ਵਾਰ ਵਿਚ ਸਸ਼ੋਭਤ ਸਨ। ਝੱਖੜ ਰੁਕ ਗਿਆ ਸੀ ਅਤੇ ੨੯ ਸਵੇਰੇ ਦਿਨ ਵਧੀਆ ਚੜ੍ਹਿਆ।

## ਸੰਗੀਤ ਸੰਮੇਲਨ ਮੰਡੀ :

੨੯-੬-੭੫ ਸੰਮੇਲਨ ਦਾ ਆਖਰੀ ਵਰਕਿੰਗ ਦਿਨ ਹੈ। ਕਲ੍ਹ ਸਵੇਰੇ ਹੀ ਸਮਾਪਤੀ ਹੋ ਜਾਣੀ ਹੈ। ਅੱਜ ਦਾ ਦਿਨ ਸਾਰਾ ਹੀ ਸੰਗੀਤ ਨੂੰ ਸਮਰਪਤ ਸੀ। ਨਾਮਧਾਰੀ ਧਰਮਸਾਲਾ ਵਿਚ ਸਵੇਰ ਦਾ ਪ੍ਰੋਗਰਾਮ ਵਿਦਿਆਰਥੀਆਂ ਦਾ ਸੀ ਅਤੇ ਇਸ ਵਿਚ ਕਾਕਾ ਸੁਰਤਾਲ ਸਿੰਘ 'ਸਾਹਬੀ' ਜੰਮੂ (ਗਾਇਣ), ਕੁਲਵੰਤ ਸਿੰਘ ਢਿਲਲ ਜਲੰਧਰ (ਤਬਲਾ), ਚਰਨ ਸਿੰਘ ਜੰਮੂ (ਸਿਤਾਰ), ਅਮਰੀਕ ਸਿੰਘ ਜੰਮੂ (ਗਾਇਣ), ਗੁਰਦੇਵ



ਮੰਡੀ ਹਿਮਾਚਲ ਵਿਖੇ ਸੰਨ ੧੯੬੯ ਹੋਏ ਵਿਦਿਅਕ ਸੰਮੇਲਨ ਸਮੇਂ ਸਤਿਗੁਰੂ ਜੀ ਦੇ ਸੁਆਗਤ ਦਾ ਦ੍ਰਿਸ਼
ਖਬਿਓ :-ਸੂਬਾ ਜੈਮਲ ਸਿੰਘ ਜੀ, ਸੇਠ ਭਜਨੀਕ ਸਿੰਘ ਜੀ ਸ੍ਰੀ ਸਤਿਗੁਰੂ ਜੀ, ਸਤਿਪਾਲ ਸਿੰਘ ਸਨੇਹੀ ਆਦਿ ਵਿਚ ਐਨਕਾਂ ਵਾਲੇ ਬਾਲਕ, ਠਾਕਰ ਉਦੇ ਸਿੰਘ ਜੀ।

ਸਿੰਘ (ਸਰੋਦ) ਆਦਿ ਨੇ ਹਿਸਾ ਲਿਆ। ਉਸਤਾਦਾਂ 'ਚੋਂ ਸ: ਪਿਆਰਾ ਸਿੰਘ ਨੇ ਤਾਰ ਸ਼ਹਿਨਾਈ ਵਜਾਇਆ। ਪ੍ਰੋਗਰਾਮ ਵਿਚ ਹੀ ਉਸਤਾਦ ਅਮਜਦ ਅਲੀ ਦਿੱਲੀ ਤੋਂ ਕਾਰ ਰਾਹੀਂ ਪੁਜ ਚੁਕੇ ਸਨ, ਨਾਲ ਕਿਸ਼ਨ ਮਹਾਰਾਜ।

**ਉਸਤਾਦ ਅਮਜਦ ਅਲੀ**

ਸ਼ਾਮ ਦਾ ਪਰੋਗਰਾਮ ਸਾਢੇ ਛੇ ਵਜੇ ਤੋਂ ਸ਼ੁਰੂ ਹੋਇਆ, ਰਾਤ ਬਾਰਾਂ ਵਜੇ ਤਕ ਚਲਿਆ। ਪੰਡਤ ਮਨੋਹਰ ਲਾਲ ਦਾ ਗਾਇਣ ਤਬਲੇ ਤੇ ਪੰਡਤ ਰਮਾਂ ਕਾਂਤ, ਉਸਤਾਦ ਅਮਜਦ ਅਲੀ ਦਾ ਸਰੋਦਵਾਦਨ ਅਤੇ ਨਾਲ ਸੰਗਤ ਪੰਡਤ ਕਿਸ਼ਨ ਮਹਾਰਾਜ ਇਸ ਸਭਾ ਦੀਆਂ ਮੁਖ ਆਈਟਮਾਂ ਸਨ। ਮੰਡੀ ਦੇ ਸਰੋਤੇ ਵੀ ਭਰਪੂਰ ਗਿਣਤੀ ਵਿਚ ਆਏ ਸਨ। ਇਹ ਮੰਡੀ ਦੇ ਸੰਗੀਤ ਇਤਿਹਾਸ ਵਿਚ ਯਾਦਗਾਰੀ ਦਿਨ ਸੀ।

**ਫੈਸਲੇ :**

ਇਸ ਸੰਮੇਲਨ ਵਿਚ ਜੋ ਫੈਸਲੇ ਹੋਏ ਉਨ੍ਹਾਂ 'ਚੋਂ ਕੁਝ :

– ਨਾਮਧਾਰੀ ਪੰਥ ਵਲੋਂ ਇਕ ਰੋਜ਼ਾਨਾ ਅਖਬਾਰ ਜਾਰੀ ਕੀਤਾ ਜਾਵੇ ਅਤੇ ਦਿੱਲੀ ਤੋਂ ਕੀਤਾ ਜਾਵੇ।

– ਇਸਤਰੀਆਂ ਦੀ ਜਥੇਬੰਦੀ ਕਾਇਮ ਕੀਤੀ ਜਾਵੇ।

– ਮੌਜਦਾ ਪ੍ਰਧਾਨ ਮਾਸਟਰ ਅਜੀਤ ਸਿੰਘ ਚੀਮਾ ਨੇ ਤਿਆਗ-ਪੱਤਰ ਦਿਤਾ ਹੈ, ਉਹ ਇਕ ਸਾਲ ਹੋਰ ਸੇਵਾ ਕਰਨ। ਅਗੇ ਤੋਂ ਪ੍ਰਧਾਨਗੀ ਦੀ ਮਿਆਦ ਦੋ ਸਾਲ ਹੋਇਆ ਕਰੇਗੀ।

('ਵਰਿਆਮ' ਜਨਵਰੀ ੧੯੯੧ ਵਿਚ ਛੱਪੀ "ਬੀਤੇ ਦੀਆਂ ਪੈੜਾਂ" ਸਿਰਲੇਖ ਹੇਠ ਜਗਦੀਸ਼ ਸਿੰਘ ਦੀ ਰਿਪੋਰਟ)

# ਹਾਕੀ ਦਾ ਨਵਾਂ ਕੇਂਦਰ

ਨਾਮਧਾਰੀ ਵਿਦਿਅਕ ਜਥਾ ਦੀ ਹਾਕੀ ਟੀਮ ਦਾ ਜਦੋਂ ਖੇਡ ਜਗਤ ਵਿਚ ਪ੍ਰਵੇਸ਼ ਹੋਇਆ ਤਾਂ ਇਕ ਤਹਿਲਕਾ ਜਿਹਾ ਮਚ ਗਿਆ । ਅੱਜ ਤੋਂ ੧੮ ਸਾਲ ਪਹਿਲਾਂ ਛਪੀ ਇਕ ਰਿਪੋਰਟ ਵਿਚ ਵਿਦਿਅਕ ਜਥੇ ਦੀ ਟੀਮ ਵਲੋਂ ਇਕ ਟੂਰਨਾਮੈਂਟ ਵਿਚਲੀ ਕਾਰਗੁਜ਼ਾਰੀ ਭਲੀ ਪ੍ਰਕਾਰ ਦਿਸਦੀ ਹੈ । —: ਸੰਪਾਦਕ

ਸ੍ਰੀ ਜੀਵਨ ਨਗਰ ਜ਼ਿਲ੍ਹਾ ਸਿਰਸਾ ਦਾ ਇਕ ਸਾਧਾਰਨ ਪਿੰਡ ਹੈ, ਪਰ ਇਸ ਦੀ ਪ੍ਰਸਿਧੀ ਸੰਸਾਰ ਵਿਚ ਹੈ । ਪਹਿਲਾਂ ਤਾਂ ਨਾਮਧਾਰੀ ਕੇਂਦਰ ਹੋਣ ਕਰਕੇ ਇਸ ਨੂੰ ਜਾਣਿਆ ਜਾਂਦਾ ਸੀ, ਪ੍ਰੰਤੂ ਹੁਣ ਖੇਲ ਜਗਤ ਵਿਚ ਵੀ ਇਥੋਂ ਦੇ ਨੌਜਵਾਨਾਂ ਦੀ ਹਾਕੀ ਵਿਚ ਵਿਸ਼ੇਸ਼ ਦਿਲਚਸਪੀ ਕਰਕੇ ਪ੍ਰਸਿਧ ਹੋ ਰਿਹਾ ਹੈ ਅਤੇ ਹੁਣੇ ਹੁਣੇ ਦਿੱਲੀ ਵਿਚ ਹੋਏ ਗੁਰੂ ਨਾਨਕ ਹਾਕੀ ਟੂਰਨਾਮੈਂਟ ਦੇ ਕੁਲ ਹਿੰਦ ਮੁਕਾਬਲਿਆ ਵਿਚ ਇਥੋਂ ਦੀ ਹਾਕੀ ਟੀਮ ਨੇ ਉਤਰੀ ਰੇਲਵੇ ਵਰਗੀ ਤਾਕਤਵਰ ਟੀਮ ਨੂੰ ਹਰਾ ਕੇ ਸਨਸਨੀ ਫੈਲਾ ਦਿਤੀ ਹੈ ।

ਇਸ ਸਾਰੇ ਕਾਜ਼ੇ ਦੇ ਰੂਹੇ ਰਵਾਂ ਹਨ — ਠਾਕਰ ਦਲੀਪ ਸਿੰਘ ਜੀ, ਜਿਹਨਾਂ ਦੀ ਅਣਥਕ ਮੇਹਨਤ ਅਤੇ ਲਗਨ ਕਰਕੇ ਉਸ ਪਛੜੇ ਹੋਏ ਇਲਾਕੇ ਵਿਚ ਹਾਕੀ ਲਈ ਏਨੀ ਦਿਲਚਸਪੀ ਪੈਦਾ ਹੋਈ ਹੈ । ਨਾਮਧਾਰੀ ਯੁਵਕਾਂ ਦੀ ਇਕ ਜਥੇਬੰਦੀ, ਨਾਮਧਾਰੀ ਵਿਦਿਅਕ ਜਥਾ ਨੌਜਵਾਨਾਂ ਵਿਚ ਸਾਹਿਤਕ, ਸਭਿਆਚਾਰਕ ਅਤੇ ਸਪੋਰਟਸ ਪ੍ਰਤੀ ਰੁਚੀਆ ਨੂੰ ਪ੍ਰੋਤਸਾਹਨ ਦੇਂਦੀ ਹੈ ਅਤੇ ਇਸ ਦਾ ਰਜਿਸਟਰਡ ਕੇਂਦਰ ਸ੍ਰੀ ਜੀਵਨ ਨਗਰ ਹੀ ਹੈ, ਜਿਸ ਕਰਕੇ ਇਸ ਲਈ ਇਥੇ ਸਪੋਰਟਸ ਵਾਸਤੇ ਦਿਲਚਸਪੀ ਪੈਦਾ ਹੋਣਾ ਕੁਦਰਤੀ ਸੀ । ਇਹਨਾਂ ਦੀ ਤਰੱਕੀ ਦਾ ਇਤਿਹਾਸ ਬਹੁਤ ਥੋੜ੍ਹੇ ਸਮੇਂ ਤੋਂ ਸ਼ੁਰੂ ਹੁੰਦਾ ਹੈ ।

ਹਾਕੀ ਵਿਚ ਵਿਸ਼ੇਸ਼ ਸਰਗਰਮੀ ਸੰਨ ੧੯੭੩ ਤੋਂ ਸ਼ੁਰੂ ਹੋਈ । ਸੰਨ ੧੯੭੪ ਤੋਂ ਇਹਨਾਂ ਪਟਿਆਲੇ ਨੈਸ਼ਨਲ ਇਂਸਟੀਚਿਊਟ ਤੋਂ ਸ: ਪਾਲ ਸਿੰਘ ਕੋਚ ਦੀਆਂ ਸੇਵਾਵਾਂ ਪ੍ਰਾਪਤ ਕੀਤੀਆਂ ਅਤੇ ਫੇਰ ਸ: ਇਕਬਾਲ ਸਿੰਘ ਚਾਹਲ ਤੋਂ ਕੋਚਿੰਗ ਲਈ, ਸਖਤ ਟਰੇਨਿੰਗ ਅਤੇ ਵਧੀਆ ਕੋਚਿੰਗ ਦੇ ਫ਼ਲਸਰੂਪ ਇਥੇ ਜੂਨੀਅਰ ਅਤੇ ਸੀਨੀਅਰ ਵਿੰਗ ਦੀਆਂ ਟੀਮਾਂ ਤਿਆਰ ਹੋਈਆਂ । ਇਥੇ ਗੁਰੂ ਹਰੀ ਸਿੰਘ ਮਹਾਂਵਿਦਿਆਲ ਨਾਮ ਦਾ ਸਕੂਲ, ਸਪੋਰਟਸ ਸਰਗਰਮੀਆਂ ਦਾ ਕੇਂਦਰ ਬਣ ਗਿਆ ਅਤੇ ਪਟਿਆਲ ਦੇ ਇਂਸਟੀਚਿਊਟ ਤੋਂ ਭਰਪੂਰ ਸਹਿਯੋਗ ਮਿਲਿਆ ।

ਹਾਕੀ ਵਿਚ ਦਿਲਚਸਪੀ ਵਧਣ ਨਾਲ ਇਥੇ ਟੂਰਨਾਮੈਂਟ ਹੋਣੇ ਸ਼ੁਰੂ ਹੋ ਗਏ ਅਤੇ ਨਾਲ ਲਗਦੇ ਇਲਾਕਿਆਂ ਦੇ ਟੂਰਨਾਮੈਂਟਾਂ ਵਿਚ ਸਕੂਲ ਦੀ ਟੀਮ ਨੇ ਨਾਮ ਖੱਟਣਾ ਸ਼ੁਰੂ ਕਰ ਦਿਤਾ ।

ਦਿਲਚਸਪ ਗੱਲ ਇਹ ਹੈ ਕਿ ਇਥੋਂ ਦੇ ਟੂਰਨਾਮੈਂਟਾਂ ਵਿਚ ਜ਼ਿਆਦਾ ਮਹੱਤਤਾ ਸਿਆਸੀ ਲੀਡਰਾਂ ਦੀ ਬਜਾਏ ਖਿਲਾੜੀਆਂ ਨੂੰ ਹੀ ਦਿਤੀ ਗਈ ਅਤੇ ਇਨਾਮ ਵੰਡ ਦੀ ਰਸਮ ਉਹਨਾਂ ਹੱਥੋਂ ਕਰਵਾਕੇ ਨਵੇਂ ਖਿਲਾੜੀਆਂ ਵਿਚ ਜੋਸ਼ ਭਰਿਆ ਗਿਆ ।

ਸੰਨ ੧੯੭੩ ਤੋਂ ਸਾਲਾਨਾ, ਸਤਿਗੁਰੂ ਬਾਲਕ ਸਿੰਘ ਹਾਕੀ ਟੂਰਨਾਮੈਂਟ ਦੀ ਇਨਾਮ ਵੰਡ ਕਰਮਵਾਰ ਸ: ਪ੍ਰਿਥੀਪਾਲ ਸਿੰਘ, ਸ: ਬਲਦੇਵ ਸਿੰਘ ਕੋਚ ਪਟਿਆਲਾ ਅਤੇ ਸ: ਬਾਲ ਕਿਸ਼ਨ ਸਿੰਘ ਚੀਫ ਕੋਚ ਪਟਿਆਲਾ ਕਰ ਚੁਕੇ ਹਨ । ਗੁਰੂ ਹਰੀ ਸਿੰਘ ਵਿਦਿਆਲੇ ਦੀ ਟੀਮ, ਸਮੁਚੇ ਹਰਿਆਣੇ 'ਚੋਂ ਜੂਨੀਅਰ ਨਹਿਰੂ ਹਾਕੀ ਟੂਰਨਾਮੈਂਟ ਦਿੱਲੀ ਵਿਚ ਖੇਡੀ । ਹੁਣੇ ਹੁਣੇ ਬੈਲਗਾਉਂ ਵਿਚ ਹੋਈ ਜੂਨੀਅਰ ਹਾਕੀ ਚੈਂਪੀਅਨਸ਼ਿਪ ਵਿਚ ਇਥੋਂ ਦੇ ਸੱਤ ਮੁੰਡੇ ਹਰਿਆਣੇ ਦੀ ਟੀਮ ਵਾਸਤੇ ਚੁਣੇ ਗਏ ਸਨ । ਰੋਪੜ ਵਿਚ ਆਲ ਇੰਡੀਆ ਦਸਮੇਸ਼ ਹਾਕੀ ਟੂਰਨਾਮੈਂਟ ਵਿਚ ਵੀ ਹਿੱਸਾ ਲਿਆ ।

ਦਿੱਲੀ ਵਿਚ ਆਲ ਇੰਡੀਆ ਗੁਰੂ ਨਾਨਕ ਹਾਕੀ ਟੂਰਨਾਮੈਂਟ ਸਮੇਂ ਇਸ ਟੀਮ ਨੂੰ ਬਹੁਤ ਪ੍ਰਸਿਧੀ ਮਿਲੀ ਹੈ । ਨਾਮਧਾਰੀ ਵਿਦਿਅਕ ਜਥਾ ਸ੍ਰੀ ਜੀਵਨ ਨਗਰ ਹਾਕੀ ਜਗਤ ਵਿਚ ਨਵਾਂ ਨਾਮ ਹੈ । ਅਖਬਾਰਾਂ ਨੇ ਇੰਝ ਲਿਖਿਆ ਸੀ, ਪਰ ਇਹਨਾਂ ਦੀ ਖੇਡ ਨੇ ਸਭ ਨੂੰ ਮੋਹ ਲਿਆ ਸੀ ।

ਜਾਮੀਆ ਮਿਲੀਆ ਦੀ ਟੀਮ ਨੂੰ ੪--੦ ਅਤੇ ਖਾਲਸਾ ਬਿਲਿਊਜ਼ ਦਿੱਲੀ ਨੂੰ ੩ —੦ ਨਾਲ ਹਰਾ ਕੇ ਪ੍ਰੀ-ਕੁਆਟਰ ਫਾਈਨਲ ਵਿਚ ਮੁਕਾਬਲਾ ਸਤਾਰਿਆਂ ਸਜੀ ਉਤਰੀ ਰੇਲਵੇ ਦੀ ਟੀਮ ਨਾਲ ਸੀ ।

ਇੰਟਰਵਲ ਤੋਂ ਕੁਝ ਸਮਾਂ ਪਹਿਲਾਂ ਹੀ ਰੇਲਵੇ ਦੇ ਕਪਤਾਨ ਓਲੰਪੀਅਨ ਮੁਖਬੈਣ ਸਿੰਘ ਨੇ ਇਕ ਸ਼ਾਰਟ ਕਾਰਨਰ ਪਿਛੋਂ ਘੁੰਮ ਘੁਮਾ ਕੇ ਬਾਲ ਨੇਟ ਵਿਚ ਧੱਕ ਕੇ ਗੋਲ ਕਰ ਦਿਤਾ । ਹਾਫ ਟਾਈਮ ਪਿਛੋਂ ਜਥੇ ਦਾ ਦਬਾਅ ਵਧ ਗਿਆ ਅਤੇ ਦੋ ਸ਼ਾਰਟ ਕਾਰਨਰਾਂ ਦੀ ਨਾਕਾਮੀ ਪਿਛੋਂ ਵਕਤ ਖਤਮ ਹੋਣ ਤੋਂ ਪੰਜ ਕੁ ਮਿੰਟ ਪਹਿਲਾਂ ਹੀ ਤੀਜੀ ਕਾਰਨਰ ਦਾ ਫਾਇਦਾ ਉਠਾ ਕੇ ਰਾਈਟ-ਇਨ ਨਰੋਤਮ ਨੇ ਠਾਹ ! ਗੋਲ ਮਾਰ ਕੇ ਬਰਾਬਰ ਕਰ ਦਿਤਾ ।

ਅਗਲੇ ਦਿਨ ਦੁਬਾਰਾ ਮੈਚ ਖੇਡਿਆ ਗਿਆ, ਪਰ ਫਿਰ ਬਰਾਬਰ ਰਿਹਾ ਅੰਤ ਪੈਨਲਟੀ ਸਟਰੋਕਾਂ ਦਾ ਸਹਾਰਾ ਲਿਆ ਗਿਆ । (ਇਸ ਟੂਰਨਾਮੈਂਟ ਵਿਚ ਮੈਚਾਂ ਦੇ ਬਹੁਤੇ ਫੈਸਲੇ ਪੈਨਲਟੀ ਸਟਰੋਕਾਂ ਨਾਲ ਹੀ ਹੋਏ) ।



ਨਾਮਧਾਰੀ ਹਾਕੀ, ਟੀਮ, ਸੰਸਾਰ ਪਧਰ ਦੇ ਦੋ ਮਹਾਨ ਹਾਕੀ ਖਿਡਾਰੀਆਂ ਸ: ਪ੍ਰਿਥੀਪਾਲ ਸਿੰਘ ਤੇ ਸ: ਬਲਬੀਰ ਸਿੰਘ ਨਾਲ ਇਕ ਮੈਚ ਸਮੇਂ

ਪਹਿਲੇ ਸੈਸ਼ਨ ਵਿਚ ਦੋਹਾਂ ਪਾਸਿਓਂ ਤਿੰਨ-ਤਿੰਨ ਗੋਲ ਹੋਏ, ਤੇ ਟੀਮਾਂ ਮੁੜ ਬਰਾਬਰ ਰਹੀਆਂ। ਦੂਸਰੇ ਸੈਸਨ ਵਿਚ ਨਾਮਧਾਰੀ ਜਥੇ ਦੀਆਂ ਪੰਜੇ ਸਟਰੋਕਾਂ ਗੋਲ ਵਿਚ ਬਦਲ ਗਈਆਂ, ਪਰ ਮੁਖਬੈਨ ਸਿੰਘ ਦੀ ਪੁੱਸ਼ ਰੋਕ ਕੇ ਜਥਾ ੮ – ੭ ਗੋਲਾਂ ਨਾਲ ਇਹ ਮੈਚ ਜਿੱਤ ਕੇ ਕੁਆਟਰ ਫਾਈਨਲ ਵਿਚ ਪਹੁੰਚ ਗਿਆ।

ਕੁਆਟਰ ਫਾਈਨਲ ਦਾ ਮੁਕਾਬਲਾ ਫੌਜ ਦੀ ਪ੍ਰਸਿਧ ਟੀਮ ਕਾਰਪਸ ਆਫ ਸਿਗਨਲਜ਼ ਨਾਲ ਸੀ ਜਿਸ ਵਿਚ ਕੌਮਾਂਤਰੀ ਪ੍ਰਸਿਧੀ ਦੇ ਦੋ ਖਿਡਾਰੀ ਸ਼ਿਵਾ ਜੀ ਪਵਾਰ ਅਤੇ ਹਰਚਰਨ ਸਿੰਘ ਖੇਡ ਰਹੇ ਸਨ।

ਪਹਿਲੇ ਦਿਨ ਕਿਸੇ ਪਾਸੇ ਕੋਈ ਗੋਲ ਨਾ ਹੋ ਸਕਿਆ, ਪਰ ਇਸ ਮੈਚ ਵਿਚ ਜਥੇ ਦਾ ਪਲੜਾ ਭਾਰੀ ਸੀ। ਹਰਚਰਨ ਦੀ ਇਕ ਜ਼ਬਰਦਸਤ ਹਿੱਟ ਗੋਲੀ ਹਰਜਿੰਦਰ ਨੇ ਆਪਣੇ ਪੈਡਾਂ ਤੇ ਰੋਕ ਕੇ ਸਿਗਨਲਜ਼ ਦੇ ਇਕੋ ਇਕ ਖਤਰਨਾਕ ਹਮਲੇ ਨੂੰ ਹਾਫ ਟਾਈਮ ਤੋਂ ਪਹਿਲਾਂ ਹੀ ਰੋਕ ਦਿਤਾ। ਦੂਜੇ ਹਾਫ ਵਿਚ ਜਥੇ ਨੂੰ ੭ ਸ਼ਾਰਟ ਕਾਰਨਰਾਂ ਮਿਲੀਆਂ ਜਦੋਂ ਕਿ ਸਿਗਨਲਜ਼ ਨੂੰ ਇਕ ਹੀ, ਪਰ ਮੈਚ ਬਰਾਬਰ ਰਿਹਾ।

ਦੂਸਰੇ ਦਿਨ ਦਾ ਮੈਚ ਵੀ ਗੋਲ ਹੀਣ ਰਿਹਾ। ਵਾਧੂ ਸਮਾਂ ਵੀ ਬਗੈਰ ਗੋਲ ਲੰਘਿਆ। ਫੇਰ ਪੈਨਲਟੀ ਪੁਸ਼ਾਂ ਦੀ ਵਾਰੀ ਆਈ। ਦੋਹਾਂ ਪਾਸਿਆਂ ਨੇ ੪ – ੪ ਗੋਲ ਕੀਤੇ। ਫੇਰ ਦੁਬਾਰਾ ਪੈਨਲਟੀ ਸਟਰੋਕ ਸਮਾਗਮ ਹੋਇਆ। ਸਿਗਨਲਜ਼ ਦੀ ਟੀਮ ਤਿੰਨ ਗੋਲ ਹੋਰ ਕਰ ਗਈ। ਜਥੇ ਦੇ ਇਕ ਪਲੇਅਰ ਵਲੋਂ ਸਫਲ ਪੁਸ਼ ਵਿਸਲ ਤੋਂ ਪਹਿਲਾਂ ਲਾਉਣ ਕਰਕੇ ਰੱਦ ਹੋ ਗਈ ਤੇ ਜਥਾ ੨ ਗੋਲ ਹੀ ਹੋਰ ਕਰ ਸਕਿਆ। ਇਸ ਤਰ੍ਹਾਂ ਸਿਗਨਲਜ਼ ੭ – ੬ ਦੇ ਸਕੋਰ ਨਾਲ ਜਿਤ ਗਏ।

ਠਾਕਰ ਦਲੀਪ ਸਿੰਘ ਜੀ ਨੇ ਗੱਲਬਾਤ ਸਮੇਂ 'ਵਰਿਆਮ' ਨੂੰ ਦਸਿਆ ਕਿ ਉਹਨਾਂ ਨੂੰ ਇਸ ਟੂਰਨਾਮੈਂਟ ਵਿਚ ਮਿਲੀ ਕਾਮਯਾਬੀ ਨਾਲ ਹੋਰ ਵੀ ਉਤਸ਼ਾਹ ਮਿਲਿਆ ਹੈ ਅਤੇ ਅਗੇ ਤੋਂ ਉਹ ਸ੍ਰੀ ਜੀਵਨ ਨਗਰ ਵਿਖੇ ਹੀ ਇਕ ਭਾਰਤ ਪੱਧਰ ਦਾ ਹਾਕੀ ਟੂਰਨਾਮੈਂਟ ਕਰਾਉਣ ਦਾ ਵਿਚਾਰ ਰਖਦੇ ਹਨ। ਆਸ ਹੈ ਕਿ ਜਲਦੀ ਹੀ ਇਸ ਇਲਾਕੇ ਦੀਆਂ ਲੋੜਾਂ ਨੂੰ ਮੁਖ ਰਖਦਿਆਂ ਇਕ ਸਟੇਡੀਅਮ ਵੀ ਉਸਾਰਿਆ ਜਾਵੇਗਾ। ਇਸ ਇਲਾਕੇ ਨੇ ਜਿਥੇ ਜ਼ਿਆਦਾ ਅੰਨ ਉਗਾ ਕੇ ਨਾਮਣਾ ਖੱਟਿਆ ਹੈ ਉਥੇ ਖੇਲ ਜਗਤ ਵਿਚ ਵੀ ਆਪਣੀ ਧਾਂਕ ਬੈਠਾਇਗਾ, ਐਸੀਆਂ ਸੰਭਾਵਨਾਵਾਂ ਹਨ।

('ਵਰਿਆਮ' ਜੂਨ ੧੯੭੬ ਦੀ ਇਕ ਰਿਪੋਰਟ)

*With best comnliments from*



# Himachal Spun Udyog

**Manufacturers of**

## R. C. C. PIPES



**Vill. DHEROWAL (Nalagarh)**

**Distt. Solan (H. P.)**

With best compliments from

# Punjab Store

**(Best Shop for Fashioned Hosiery Goods)**

**Chaura Bazar,**
**Ludhiana**

ਮਾਸਕ ਵਰਿਆਮ ਵਾਸਤੇ ਸ਼ੁਭ-ਇੱਛਾਵਾਂ

# PUNJAB KNIT

**WHOLESALE DEALER IN HOSIERY GOODS.**

**Chaura Bazar**
**Ludhiana**

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



ਉਪਰ ਗੁਰਮਤ ਸੰਮੇਲਨ ਨੂੰ ਉਪਦੇਸ਼ ਦਿੰਦੇ ਹੋਏ ਸਤਿਗੁਰੂ ਜਗਜੀਤ ਸਿੰਘ ਜੀ। ਸੰਤ ਦਲੀਪ ਸਿੰਘ ਪ੍ਰਧਾਨ ਵਿਦਿਆਕ ਜਥਾ ਅਤੇ ਬੀਬੀ ਸੁਰਿੰਦਰ ਕੌਰ ਖਰਲ ਪ੍ਰਧਾਨ ਇਸਤਰੀ ਵਿਭਾਗ ਵੀ ਬੈਠੇ ਹਨ; ਸਤਿਗੁਰੂ ਜੀ ਦਾ ਆਸਟਰੇਲੀਆ ਤੋਂ ਵਾਪਸ ਆਉਣ ਤੇ ਸੁਆਗਤ ਦਾ ਦ੍ਰਿਸ਼; ਸੱਜੇ ਬੀਬੀ ਸਿਮਰਜੀਤ ਕੌਰ ਸੱਕਤਰ ਇਸਤਰੀ ਵਿਦਿਆਕ ਜੱਥਾ, ਥੱਲੇ ਖਬੇ ਪ੍ਰਿੰਸੀਪਲ ਬੇਅੰਤ ਕੌਰ ਅਤੇ ਬੈਂਕਾਕ ਬੈਡਮਿੰਟਨ ਮੁਕਾਬਲਿਆਂ ਦੇ ਖਿਲਾੜੀ।

Registered No. PB/JL-253 MONTHLY WARIAM MAY-JUNE 1994
Ladowali Road, Jalandhar-144 001.
Registered with the Registrar of News Papers of India No. 26453/75













ਨਾਮਧਾਰੀ ਵਿਦਿਅਕ ਜਥੇ ਦੀਆਂ ਸਰਗਰਮੀਆਂ ਦੇ ਚਿਤ੍ਰ (ਖਬੇ ਪਾਸੇ ਉਪਰੋਂ ਥਲੇ ਨੂੰ) : ਕਾਕਾ ਜੈ ਸਿੰਘ ਤਾਨਪੂਰੇ ਨਾਲ : ਬੀਬੀ ਗੁਰਸ਼ਰਨ ਕੌਰ (ਠਾਕਰ ਉਦੇ ਸਿੰਘ ਜੀ ਦੇ ਘਰ) ਜਲੇਬੀਆਂ ਦਾ ਲੰਗਰ ਵਰਤਾਉਂਦੇ ਹੋਏ; ਬੀਬੀ ਜੈ ਕੌਰ (ਬੀਬਾ ਜੀ ਦੀ ਸਪਤਰੀ) ਦਾ ਭਾਸ਼ਨ; ਬੰਕਾਰ ਸੰਮੇਲਨ ਸਮੇਂ ਮਾਈਕ ਤੇ ਗੁਰਮੁਖ ਸਿੰਘ ਜੀ। (ਸੱਜੇ ਪਾਸੇ